Twenty First Impression 2005

ISBN 81-7010-037-2

*Published by:*



**Hemkunt Press**
A-78, Naraina Industrial Area, Phase-I, New Delhi-110028
Tel. : 5141-2083, 2579-5079, 2579-0032
Fax : 91-11-2611-3705
E-mail : hemkunt@ndf.vsnl.net.in
Website : www.hemkuntpublishers.com



**PUNJABI TEACHING SCHEME**

Ura Aira
Naveen Punjabi Primer
Naveen Punjabi Book I - VIII

Punjabi Rachna - 0, Book I-V (Workbooks)

Tamak Toon (Supplementary Book for Class-I)
Bal Geet (Nursery Rhymes for Class K.G.)

**Printed at Hindustan Offset Press, New Delhi-110028 Ph. : 25708488**

# ਦੋ ਸ਼ਬਦ

ਸਿਖਿਆ ਦਾ ਸਭ ਤੋਂ ਮੁਖ ਉਦੇਸ਼ ਆਚਾਰ ਦੀ ਉਸਾਰੀ ਸਮਝਿਆ ਜਾਂਦਾ ਹੈ—ਉਹ ਆਚਾਰ ਜਿਹੜਾ ਸਚਾਈ, ਸੁੰਦਰਤਾ ਤੇ ਨੇਕੀ ਤੇ ਅਧਾਰਿਤ ਹੋਵੇ। ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਹੈ:—

"ਸਚਹੁ ਉਰੈ ਸਭ ਕੋ
ਉਪਰਿ ਸੱਚ ਆਚਾਰੁ॥"

ਸਚਾਈ ਦਾ ਜੀਵਨ ਸਭ ਤੋਂ ਵਧੀਆ ਜੀਵਨ ਹੈ। ਇਕ ਠੀਕ ਸੁਸ਼ਿਖਸ਼ਿਤ ਪੁਰਸ਼ ਨੂੰ ਸਚਾਈ ਦਾ ਜੀਵਨ ਹੀ ਬਿਤਾਉਣਾ ਚਾਹੀਦਾ ਹੈ। ਉਹ ਬੇਈਮਾਨੀ, ਧੋਖੇ ਤੇ ਫ਼ਰੇਬ ਤੋਂ ਦੂਰ ਰਹੇ। ਆਪਣੇ ਕੰਮ ਵਿੱਚ ਤੇ ਆਪਣੇ ਆਲੇ ਦੁਆਲੇ ਖ਼ੂਬਸੂਰਤੀ ਪੈਦਾ ਕਰੇ। ਉਸ ਨੂੰ ਆਪਣੇ ਸਾਥੀਆਂ ਨਾਲ ਤੇ ਛੋਟੇ ਵਡਿਆਂ ਨਾਲ ਨੇਕੀ, ਰਹਿਮ ਦਿਲੀ ਤੇ ਹਮਦਰਦੀ ਵਾਲਾ ਸਲੂਕ ਕਰਨਾ ਚਾਹੀਦਾ ਹੈ।

ਨਵੀਨ ਪੰਜਾਬੀ ਪੁਸਤਕਾਂ ਵਿੱਚ ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਗਿਆ ਹੈ ਕਿ ਜੋ ਕਹਾਣੀਆਂ ਆਦਿ ਚੁਣੀਆਂ ਜਾਣ, ਉਨ੍ਹਾਂ ਵਿੱਚ ਨੇਕ ਤੇ ਸੁੰਦਰ ਜੀਵਨ ਬਿਤਾਉਣ ਦੀ ਪ੍ਰੇਰਨਾ ਮਿਲੇ। ਕਹਾਣੀਆਂ ਤੋਂ ਇਲਾਵਾ ਦੂਜੇ ਲੇਖਾਂ ਵਿੱਚ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਰੋਚਕ ਹੋਣ ਤੇ ਅਗੇ ਵਧਣ ਦਾ ਉਤਸ਼ਾਹ ਦੇਣ।

ਪੰਜਾਬੀ ਜ਼ਬਾਨ ਇਕ ਜੀਉਂਦੀ ਜਾਗਦੀ ਤੇ ਜ਼ੋਰਦਾਰ ਜ਼ਬਾਨ ਹੈ। ਆਰੀਅਨ, ਸਿਥੀਅਨ, ਪਾਰਥੀਅਨ, ਹੁਨਜ਼ ਤੇ ਯੂਨਾਨੀ ਪੰਜਾਬ ਵਿੱਚ ਆਏ। ਉਹ ਆਪਣੀ ਸਭਿਅਤਾ ਤੇ ਬੋਲੀ ਦਾ ਅਸਰ ਪੰਜਾਬੀ ਤੇ ਛੱਡ ਗਏ। ਫੇਰ ਮੁਸਲਮਾਨ, ਅਰਬ, ਪਠਾਨ, ਈਰਾਨੀ ਤੇ ਮੁਗ਼ਲ ਆਏ। ਬਹੁਤ ਸਾਰੇ ਫ਼ਾਰਸੀ, ਪਸ਼ਤੋ ਤੇ ਅਰਬੀ ਦੇ ਲਫ਼ਜ਼ ਪੰਜਾਬੀ ਵਿੱਚ ਜਜ਼ਬ ਹੋ ਕੇ ਘੁਲ ਮਿਲ ਗਏ। ਸੌ ਸਾਲਾਂ ਦੇ ਅੰਗਰੇਜ਼ੀ ਰਾਜ ਨੇ ਕਈ ਅੰਗਰੇਜ਼ੀ ਲਫ਼ਜ਼ ਵੀ ਪੰਜਾਬੀ ਵਿੱਚ ਰਲਾ ਦਿੱਤੇ। ਇਸ ਤਰ੍ਹਾਂ ਪੰਜਾਬੀ ਜ਼ਬਾਨ ਬੜੀ ਜ਼ੋਰ ਵਾਲੀ ਬਣ ਗਈ।

ਹਿੰਦੁਸਤਾਨ ਦੇ ਆਜ਼ਾਦ ਹੋਣ ਮਗਰੋਂ ਇਹ ਕੋਸ਼ਿਸ਼ ਹੋ ਰਹੀ ਹੈ ਕਿ ਪੰਜਾਬੀ ਵਿੱਚੋਂ ਦੂਜੀਆਂ ਜ਼ਬਾਨਾਂ ਦੇ ਲਫ਼ਜ਼ ਕੱਢ ਦਿੱਤੇ ਜਾਣ। ਪਰ ਇਹ ਪਾਲਿਸੀ ਠੀਕ ਨਹੀਂ। ਇਸ ਤਰ੍ਹਾਂ ਕਰਨ ਨਾਲ ਪੰਜਾਬੀ ਕਮਜ਼ੋਰ ਤੇ ਬੇਹਿਸ ਜ਼ਬਾਨ ਬਣ ਕੇ ਰਹਿ ਜਾਏਗੀ। ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਨੂੰ ਖੜੀ ਬੋਲੀ ਦੇ ਨੇੜੇ ਤੋਂ ਨੇੜੇ ਰਖਿਆ ਜਾਏ।

ਅਸੀਂ ਗਿਆਨੀ ਸੰਤੋਖ ਸਿੰਘ, ਮੁਖ ਪੰਜਾਬੀ ਅਧਿਆਪਕ, ਗੁਰੂ ਤੇਗ਼ ਬਹਾਦਰ ਖ਼ਾਲਸਾ ਹਾਇਰ ਸੈਕੰਡਰੀ ਸਕੂਲ ਦਿੱਲੀ ਦੇ ਧੰਨਵਾਦੀ ਹਾਂ, ਜਿਨ੍ਹਾਂ ਨੇ ਨਵੀਨ ਪੰਜਾਬੀ ਦੇ ਖਰੜਿਆਂ ਨੂੰ ਪੜ੍ਹਿਆ ਤੇ ਕੀਮਤੀ ਸੁਝਾਉ ਦਿੱਤੇ।

ਨਵੀਂ ਦਿੱਲੀ
15 ਜਨਵਰੀ 1976

ਪ੍ਰਭਜੋਤ ਕੌਰ

# ਤਤਕਰਾ

# ਕੁੱਕੜ ਤੇ ਲੂੰਬੜੀ



ਸਵੇਰ ਦਾ ਵੇਲਾ ਸੀ। ਇਕ ਕੁੱਕੜ ਕਿਸੇ ਦਰਖ਼ਤ ਦੇ ਉੱਚੇ ਟਾਹਣ ਤੇ ਬੈਠਾ ਬਾਂਗਾਂ ਦੇ ਰਿਹਾ ਸੀ। ਇੱਕ ਲੂੰਬੜੀ ਉਧਰ ਆ ਨਿਕਲੀ। ਲੂੰਬੜੀ ਨੇ ਕੁੱਕੜ ਨੂੰ ਵੇਖਿਆ ਤਾਂ ਉਸ ਦੇ ਮੂੰਹ ਵਿੱਚ ਪਾਣੀ ਭਰ ਆਇਆ। ਉਹ ਖੜੀ ਹੋ ਗਈ ਤੇ ਆਖਣ ਲੱਗੀ, "ਭਰਾ ਕੁੱਕੜਾ! ਤੂੰ ਸੁਣਿਆ ਨਹੀਂ?"

ਕੁੱਕੜ ਨੇ ਹੈਰਾਨ ਹੋ ਕੇ ਪੁੱਛਿਆ, "ਕੀ ਨਹੀਂ ਸੁਣਿਆ, ਲੂੰਬੜੀ ਰਾਣੀ?"

"ਭਈ ਵਾਹ! ਤੈਨੂੰ ਪਤਾ ਈ ਨਹੀਂ," ਲੂੰਬੜੀ ਨੇ ਹੈਰਾਨ ਹੋ ਕੇ ਕਿਹਾ, "ਸਾਰੇ ਪਸ਼ੂਆਂ ਤੇ ਪੰਛੀਆਂ ਦੀ ਸੁਲ੍ਹਾ ਹੋ ਗਈ ਏ ਤੇ ਫ਼ੈਸਲਾ ਹੋਇਆ ਏ ਕਿ ਕੋਈ ਜਾਨਵਰ ਕਿਸੇ ਦੂਜੇ ਜਾਨਵਰ ਨੂੰ ਨਹੀਂ ਖਾਏਗਾ। ਭਰਾ ਕੁੱਕੜਾ! ਹੁਣ ਤਾਂ ਤੈਨੂੰ ਮੇਰੇ ਕੋਲੋਂ ਡਰਨ ਦੀ ਕੋਈ ਲੋੜ ਨਹੀਂ। ਆ ਥੱਲੇ ਉਤਰ, ਜ਼ਰਾ ਲੁਕਣ ਮੀਟੀ ਖੇਡੀਏ।"

ਕੁੱਕੜ ਨੇ ਕਿਹਾ, "ਲੂੰਬੜੀ ਰਾਣੀ! ਇਹ ਤੇ ਤੂੰ ਬੜੀ ਚੰਗੀ ਖ਼ਬਰ ਸੁਣਾਈ ਏ। ਤੇਰੇ ਕੁਝ ਹੋਰ ਮਿੱਤਰ ਵੀ ਆ ਰਹੇ ਨੇ। ਉਹ ਵੀ ਆ ਲੈਣ ਤਾਂ ਫੇਰ ਸਾਰੇ ਰਲ ਕੇ ਲੁਕਣ ਮੀਟੀ ਖੇਡਾਂਗੇ।"

"ਕਿਹੜੇ ਮਿੱਤਰ?" ਲੂੰਬੜੀ ਨੇ ਬੜੀ ਬੇਸਬਰੀ ਨਾਲ ਪੁੱਛਿਆ।

"ਸ਼ਿਕਾਰੀ ਕੁੱਤੇ ਜਾਪਦੇ ਨੇ," ਕੁੱਕੜ ਨੇ ਆਖਿਆ, "ਬਸ ਨੇੜੇ ਹੀ ਆ ਗਏ ਨੇ।"



ਇਹ ਸੁਣ ਕੇ ਲੂੰਬੜੀ ਉਠ ਭੱਜੀ। ਕੁੱਕੜ ਨੇ ਅਵਾਜ਼ ਦਿੱਤੀ, "ਲੂੰਬੜੀ ਰਾਣੀ, ਦੌੜਦੀ ਕਿਉਂ ਹੈਂ? ਠਹਿਰ ਜਾ ਹੁਣ ਤੇ ਅਸੀਂ ਸਾਰੇ ਹੀ ਮਿੱਤਰ ਹਾਂ।"

"ਇਹ ਤਾਂ ਠੀਕ ਏ,' ਲੂੰਬੜੀ ਨੇ ਜਵਾਬ ਦਿੱਤਾ। "ਪਰ ਪਤਾ ਨਹੀਂ ਕੁੱਤਿਆਂ ਨੂੰ ਅਜੇ ਇਹ ਖ਼ਬਰ ਮਿਲੀ ਏ ਕਿ ਨਹੀਂ।"

## ਅਭਿਆਸ

I. ਦੱਸੋ ਭਲਾ :—

1. ਕੁੱਕੜ ਕਿੱਥੇ ਬੈਠਾ ਸੀ?
2. ਕੁੱਕੜ ਕੀ ਕਰ ਰਿਹਾ ਸੀ?
3. ਲੂੰਬੜੀ ਨੇ ਕੁੱਕੜ ਨੂੰ ਕੀ ਕਿਹਾ?
4. ਲੂੰਬੜੀ ਨੇ ਇਸ ਤਰ੍ਹਾਂ ਕਿਉਂ ਕਿਹਾ?
5. ਕੀ ਜੋ ਕੁਝ ਲੂੰਬੜੀ ਨੇ ਕਿਹਾ, ਸੱਚ ਸੀ?
6. ਕੁੱਕੜ ਨੇ ਉਸ ਨੂੰ ਕੀ ਜਵਾਬ ਦਿੱਤਾ?
7. ਲੂੰਬੜੀ ਕਿਉਂ ਦੌੜ ਗਈ?
8. ਤੁਹਾਡੇ ਖ਼ਿਆਲ ਅਨੁਸਾਰ ਕੌਣ ਜ਼ਿਆਦਾ ਚਲਾਕ ਸੀ, ਕੁੱਕੜ ਜਾਂ ਲੂੰਬੜੀ?

# ਖ਼ਰਗੋਸ਼

ਤੁਸਾਂ ਪਾਲਤੂ ਖ਼ਰਗੋਸ਼ ਵੇਖੇ ਹੋਣਗੇ। ਭੋਲੇ-ਭਾਲੇ, ਲਾਲ-ਲਾਲ ਅੱਖਾਂ ਵਾਲੇ, ਚਿੱਟੇ ਰੰਗ ਦੇ ਖ਼ਰਗੋਸ਼ ਕਿੰਨੇ ਪਿਆਰੇ ਲੱਗਦੇ ਨੇ। ਪਾਲਤੂ ਖ਼ਰਗੋਸ਼ ਬੜੇ ਸ਼ਰੀਫ਼ ਤੇ ਸੁਸਤ ਲੱਗਦੇ ਨੇ, ਪਰ ਜੰਗਲੀ ਖ਼ਰਗੋਸ਼ ਬੜਾ ਚੁਸਤ ਤੇ ਚਲਾਕ ਹੁੰਦਾ ਹੈ।

ਸ਼ਾਇਦ ਤੁਹਾਡਾ ਜੰਗਲੀ ਖ਼ਰਗੋਸ਼ ਨਾਲ ਕਦੀ ਟਾਕਰਾ ਹੋਇਆ ਹੋਵੇ। ਕਈ ਵਾਰੀ ਜਦ ਤੁਸੀਂ ਜੰਗਲ ਵਿੱਚ ਜਾਂ ਖੇਤ ਦੇ ਕਿਨਾਰੇ ਸੈਰ ਕਰ ਰਹੇ ਹੁੰਦੇ ਹੋ ਤਾਂ ਕਿਸੇ ਝਾੜੀ ਵਿੱਚੋਂ ਅਚਾਨਕ ਇਕ ਖ਼ਰਗੋਸ਼ ਭੱਜ ਉਠਦਾ ਹੈ। ਭੂਰਾ ਰੰਗ, ਲੰਮੇ-ਲੰਮੇ ਕੰਨ, ਛੋਟੀ ਜਿਹੀ ਪੂਛਲ, ਅਗਲੀਆਂ ਲੱਤਾਂ ਛੋਟੀਆਂ ਤੇ ਪਿਛਲੀਆਂ ਲੰਮੀਆਂ—ਖ਼ਰਗੋਸ਼ ਟਪੋਸੀਆਂ ਮਾਰਦਾ ਹੋਇਆ ਦੂਰ ਜਾ ਕੇ ਝਾੜੀਆਂ ਵਿੱਚ ਗੁੰਮ ਹੋ ਜਾਂਦਾ ਹੈ ਤੇ ਤੁਸੀਂ ਵੇਖਦੇ ਹੀ ਰਹਿ ਜਾਂਦੇ ਹੋ।

ਜੰਗਲ ਵਿੱਚ ਖ਼ਰਗੋਸ਼ ਨੂੰ ਆਪਣੀ ਜਾਨ ਦਾ ਹਰ ਵੇਲੇ ਖਤਰਾ ਰਹਿੰਦਾ ਹੈ। ਲੂੰਬੜ, ਗਿੱਦੜ ਤੇ ਲੱਕੜ ਬੱਗੜ ਉਸ ਨੂੰ ਮਾਰ ਕੇ ਖਾਣ ਲਈ ਹਰ ਵੇਲੇ ਤਾੜ ਵਿੱਚ ਰਹਿੰਦੇ ਹਨ। ਆਦਮੀ ਬੰਦੂਕਾਂ ਤੇ ਕੁੱਤੇ ਲੈ ਕੇ ਉਸ ਦੇ ਸ਼ਿਕਾਰ ਲਈ ਉਸ ਦੇ ਪਿਛੇ ਪਏ ਰਹਿੰਦੇ ਹਨ।



ਖ਼ਰਗੋਸ਼ ਹਰ ਵੇਲੇ ਚੁਕੰਨਾ ਰਹਿੰਦਾ ਹੈ। ਫੇਰ ਵੀ ਉਸ ਦੇ ਦੁਸ਼ਮਣ ਉਸ ਨੂੰ ਕਈ ਵਾਰੀ ਮਾਰ ਹੀ ਲੈਂਦੇ ਹਨ। ਜਦੋਂ ਕੁੱਤਾ ਜਾਂ ਕੋਈ ਹੋਰ ਸ਼ਿਕਾਰੀ ਉਸ ਦੇ ਮਗਰ ਦੌੜਦਾ ਹੈ ਤਾਂ ਖ਼ਰਗੋਸ਼ ਕਈ ਵਾਰੀ ਚਲਾਕੀ ਨਾਲ ਬੱਚ ਜਾਂਦਾ ਹੈ। ਉਹ ਦੌੜਦਾ-ਦੌੜਦਾ ਝਟਪਟ ਬੈਠ ਜਾਂਦਾ ਹੈ ਤੇ ਕੁੱਤਾ ਅਗੇ ਨਿਕਲ ਜਾਂਦਾ ਹੈ। ਕਈ ਵਾਰੀ ਉਹ ਇਕ ਪਾਸੇ ਵਲ ਛਾਲ ਮਾਰ ਕੇ ਕੁੱਤੇ ਤੋਂ ਬਚ ਜਾਂਦਾ ਹੈ।

ਇਕ ਵਾਰੀ ਇਕ ਖ਼ਰਗੋਸ਼ ਕਿਸੇ ਜੱਟ ਦੇ ਡੇਰੇ ਤੇ ਬਾਲਣ ਦੇ ਢੇਰ ਵਿੱਚ ਛੁੱਪ ਗਿਆ। ਜੱਟ ਦੀ

ਵਹੁਟੀ ਬਾਲਣ ਲੈਣ ਆਈ ਤਾਂ ਉਸ ਨੂੰ ਉਥੋਂ ਨਠਣਾ ਪਿਆ। ਜੱਟ ਦਾ ਕੁੱਤਾ ਭੌਂ-ਭੌਂ ਕਰਦਾ ਉਸ ਦੇ ਮਗਰ ਲੱਗ ਗਿਆ। ਹੌਲੀ-ਹੌਲੀ ਕੁੱਤਾ ਖ਼ਰਗੋਸ਼ ਦੇ ਨੇੜੇ ਪਹੁੰਚ ਰਿਹਾ ਸੀ।

ਕੁੱਤਾ ਖ਼ਰਗੋਸ਼ ਦੇ ਕਾਫ਼ੀ ਨੇੜੇ ਆ ਗਿਆ ਤਾਂ ਇਕ ਅਜੀਬ ਗੱਲ ਹੋਈ। ਖ਼ਰਗੋਸ਼ ਨੇ ਦੋ ਚੁੰਗੀਆਂ ਮਾਰੀਆਂ ਤੇ ਕੁੱਤੇ ਦੀ ਪਿੱਠ ਤੇ ਸਵਾਰ ਹੋ ਗਿਆ। ਇੰਜ ਲੱਗਦਾ ਸੀ ਕਿ ਜਿਸ ਤਰ੍ਹਾਂ ਕੋਈ ਸਰਕਸ ਦਾ ਬਾਂਦਰ ਦੌੜਦਾ ਹੋਇਆ ਘੋੜੇ ਦੀ ਪਿੱਠ ਤੇ ਬੈਠ ਗਿਆ ਹੋਵੇ।

ਇਹ ਨਜ਼ਾਰਾ ਵੇਖ ਕੇ ਜੱਟ ਹੈਰਾਨ ਰਹਿ ਗਿਆ। ਪਰ ਜੱਟ ਨਾਲੋਂ ਵੱਧ ਕੁੱਤਾ ਹੈਰਾਨ ਸੀ। ਉਸ ਨੂੰ ਡਰ ਵੀ ਲੱਗ ਰਿਹਾ ਸੀ। ਉਹ ਬੜੀ ਤੇਜ਼ੀ ਨਾਲ ਭੱਜਦਾ ਜਾ ਰਿਹਾ ਸੀ। ਉਸ ਨੇ ਬੜੀ ਕੋਸ਼ਿਸ਼ ਕੀਤੀ ਕਿ ਕਿਸੇ ਤਰ੍ਹਾਂ ਖ਼ਰਗੋਸ਼ ਉਸ ਦੀ ਪਿੱਠ ਤੋਂ ਡਿੱਗ ਪਵੇ ਪਰ ਖ਼ਰਗੋਸ਼ ਜੰਮ ਕੇ ਉਸ ਦੀ ਪਿੱਠ ਤੇ ਬੈਠਾ ਰਿਹਾ। ਕੁਝ ਚਿਰ ਬਾਅਦ ਉਹ ਝਾੜੀਆਂ ਦੇ ਨੇੜੇ ਪਹੁੰਚੇ ਤਾਂ ਖ਼ਰਗੋਸ਼ ਨੇ ਇਕੋ ਟਪੋਸੀ ਮਾਰੀ ਤੇ ਝਾੜੀਆਂ ਵਿੱਚ ਗ਼ਾਇਬ ਹੋ ਗਿਆ।

ਜਦ ਖ਼ਰਗੋਸ਼ ਚਲਾ ਗਿਆ ਤਾਂ ਕੁੱਤਾ ਹੌਲੀ ਹੋ ਗਿਆ ਤੇ ਲੱਤਾਂ ਵਿੱਚ ਪੂਛਲ ਸੁੱਟ ਕੇ ਵਾਪਸ ਆਪਣੇ ਡੇਰੇ ਵੱਲ ਤੁਰ ਪਿਆ।

## ਅਭਿਆਸ

**I. ਪਾਲਤੂ ਖ਼ਰਗੋਸ਼ ਦੇ ਬਾਰੇ ਚਾਰ ਵਾਕ ਲਿਖੋ।**

**II. ਜੰਗਲੀ ਖ਼ਰਗੋਸ਼ ਦੇ ਬਾਰੇ ਚਾਰ ਵਾਕ ਲਿਖੋ।**

**III. ਦੱਸੋ ਭਲਾ :—**

1. ਪਾਲਤੂ ਖ਼ਰਗੋਸ਼ ਅਤੇ ਜੰਗਲੀ ਖ਼ਰਗੋਸ਼ ਵਿੱਚ ਕੀ ਫ਼ਰਕ ਹੈ?
2. ਜੰਗਲੀ ਖ਼ਰਗੋਸ਼ ਦੇ ਦੁਸ਼ਮਣ ਕੌਣ ਹਨ?
3. ਆਦਮੀ ਖ਼ਰਗੋਸ਼ ਨੂੰ ਕਿਉਂ ਮਾਰਦੇ ਹਨ?
4. ਜੰਗਲੀ ਖ਼ਰਗੋਸ਼ ਹਰ ਵੇਲੇ ਚੁਕੰਨਾ ਕਿਉਂ ਰਹਿੰਦਾ ਹੈ?

**IV. ਇਸ ਕਹਾਣੀ ਨੂੰ ਪੂਰਾ ਕਰੋ :—**

ਇਕ ਵਾਰੀ ਇਕ ਖ਼ਰਗੋਸ਼ ਕਿਸੇ ਜੱਟ ਦੇ ਡੇਰੇ ਤੇ ਬਾਲਣ ਥੱਲੇ ਛੁਪ ਗਿਆ।.......

**V. ਖ਼ਰਗੋਸ਼ਾਂ ਦੀਆਂ ਤਸਵੀਰਾਂ ਇਕੱਠੀਆਂ ਕਰੋ ਤੇ ਆਪਣੀ ਕਾਪੀ ਵਿੱਚ ਲੱਗਾਓ।**

# ਮਹਾਤਮਾ ਗਾਂਧੀ

ਇਕ ਵਾਰੀ ਗਾਂਧੀ ਜੀ ਕਿਸੇ ਪਿੰਡ ਵਿੱਚ ਗਏ। ਪਿੰਡ ਦੇ ਬਹੁਤ ਸਾਰੇ ਨਿਵਾਸੀ ਉਨ੍ਹਾਂ ਦੇ ਸੁਆਗਤ ਲਈ ਆਏ। ਗਾਂਧੀ ਜੀ ਨੇ ਵੇਖਿਆ ਕਿ ਉਨ੍ਹਾਂ ਲੋਕਾਂ ਦੇ ਕਪੜੇ ਸਾਫ਼-ਸੁਥਰੇ ਨਹੀਂ ਸਨ। ਔਰਤਾਂ ਦੇ ਕਪੜੇ ਖ਼ਾਸ ਕਰ ਬਹੁਤ ਗੰਦੇ ਸਨ। ਸੁਆਗਤ ਸਭਾ ਵਿੱਚ ਤਾਂ ਗਾਂਧੀ ਜੀ ਨੇ ਕਿਸੇ ਨੂੰ ਕੁਝ ਨਾ ਕਿਹਾ, ਪਰ ਉਨ੍ਹਾਂ ਨੇ ਆਪਣੀ ਪਤਨੀ ਕਸਤੂਰਬਾ ਨੂੰ ਬੁਲਾ ਕੇ ਕਿਹਾ, "ਤੁਸੀਂ ਘਰ-ਘਰ ਜਾ ਕੇ ਇਨ੍ਹਾਂ ਔਰਤਾਂ ਨੂੰ ਸਫ਼ਾਈ ਰਖਣਾ ਸਿਖਾਓ।" ਕਸਤੂਰਬਾ ਨੇ ਉਸ ਤਰ੍ਹਾਂ ਕਰਨਾ ਸ਼ੁਰੂ ਕਰ ਦਿੱਤਾ।



ਇਕ ਦਿਨ ਕਸਤੂਰਬਾ ਗਾਂਧੀ ਜੀ ਨੂੰ ਇਕ ਝੁੱਗੀ ਵਿੱਚ ਲੈ ਗਈ। ਉਸ ਝੁੱਗੀ ਵਿੱਚ ਰਹਿਣ ਵਾਲੀ ਇਕ ਬੁੱਢੀ ਮਾਈ ਦੇ ਕਪੜੇ ਬਹੁਤ ਗੰਦੇ ਸਨ। ਉਸ ਦੇ ਕਪੜੇ ਇੰਨੇ ਪਾਟੇ ਹੋਏ ਸਨ ਕਿ ਉਨ੍ਹਾਂ ਨਾਲ ਉਸ ਦਾ ਸਿਰਫ਼ ਅੱਧਾ ਸਰੀਰ ਹੀ ਢਕਿਆ ਹੋਇਆ ਸੀ। ਗਾਂਧੀ ਜੀ ਨੇ ਉਸ ਨੂੰ ਕਿਹਾ, "ਬੀਬੀ! ਤੁਸੀਂ ਆਪਣੇ ਕਪੜੇ ਕਿਉਂ ਨਹੀਂ ਧੋਂਦੇ? ਤੁਹਾਨੂੰ ਇੰਨਾ ਆਲਸ ਨਹੀਂ ਕਰਨਾ ਚਾਹੀਦਾ।"

ਬੁੱਢੀ ਮਾਈ ਨੇ ਬੜੀ ਨਿੰਮਰਤਾ ਨਾਲ ਕਿਹਾ, "ਬਾਪੂ ਜੀ, ਇਹ ਆਲਸ ਦੀ ਗੱਲ ਨਹੀਂ। ਮੇਰੇ ਕੋਲ ਇਨ੍ਹਾਂ ਦੋ ਕਪੜਿਆਂ ਤੋਂ ਬਿਨਾਂ ਹੋਰ ਕੋਈ ਕਪੜਾ ਨਹੀਂ। ਜੇ ਮੈਂ ਇਨ੍ਹਾਂ ਨੂੰ ਧੋਣ ਲੱਗਾਂਗੀ ਤਾਂ ਇਹ ਹੋਰ ਵੀ ਪਾਟ ਜਾਣਗੇ। ਦੂਜੀ ਗੱਲ ਇਹ ਹੈ ਕਿ ਜੇ ਮੈਂ ਇਨ੍ਹਾਂ ਨੂੰ ਧੋਵਾਂ ਵੀ ਤਾਂ ਪਾਵਾਂ ਕੀ?"

ਇਹ ਸੁਣ ਕੇ ਗਾਂਧੀ ਜੀ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ। ਉਨ੍ਹਾਂ ਨੇ ਠੰਢਾ ਸਾਹ ਲੈ ਕੇ ਕਿਹਾ, "ਹਾਏ ਮੇਰੀ ਭਾਰਤ ਮਾਂ ਕੋਲ ਬਦਲਣ ਲਈ ਕਪੜੇ ਵੀ ਨਹੀਂ।"

ਗਾਂਧੀ ਜੀ ਨੇ ਉਸੇ ਵਕਤ ਇਹ ਪ੍ਰਣ ਕੀਤਾ, "ਜੇ ਭਾਰਤ ਦੀ ਅੱਧੀ ਜਨਤਾ ਕੋਲ ਸਰੀਰ ਢੱਕਣ ਲਈ ਕਪੜੇ ਨਹੀਂ ਹਨ ਤਾਂ ਮੈਨੂੰ ਇੰਨੇ ਕਪੜੇ ਪਾਣ ਦਾ ਕੋਈ ਹੱਕ ਨਹੀਂ। ਜਦ ਤਕ ਦੇਸ਼ ਵਿੱਚ ਸਵਰਾਜ ਨਹੀਂ ਹੁੰਦਾ, ਜਦ ਤਕ ਗ਼ਰੀਬ ਤੋਂ ਗ਼ਰੀਬ ਹਿੰਦੁਸਤਾਨੀ ਨੂੰ ਸਰੀਰ ਢੱਕਣ ਲਈ ਕਪੜੇ ਨਹੀਂ ਮਿਲਦੇ, ਤਦ ਤਕ ਮੈਂ ਕਪੜੇ ਨਹੀਂ ਪਾਵਾਂਗਾ। ਮੇਰੇ ਲਈ ਸਿਰਫ਼ ਇਕ ਲੰਗੋਟੀ ਹੀ ਕਾਫ਼ੀ ਹੈ।"

ਉਸ ਦਿਨ ਤੋਂ ਗਾਂਧੀ ਜੀ ਨੇ ਕਪੜਿਆਂ ਦਾ ਤਿਆਗ ਕਰ ਦਿੱਤਾ ਤੇ ਉਹ ਇਕ ਲੰਗੋਟੀ ਪਾ ਕੇ ਰਹਿਣ ਲੱਗ ਪਏ।

## ਅਭਿਆਸ

**I. ਦੱਸੋ ਭਲਾ :—**

1. ਗਾਂਧੀ ਜੀ ਨੇ ਪਿੰਡ ਵਿੱਚ ਕੀ ਖ਼ਾਸ ਗੱਲ ਵੇਖੀ?
2. ਉਨ੍ਹਾਂ ਨੇ ਆਪਣੀ ਪਤਨੀ ਨੂੰ ਕੀ ਕਿਹਾ?
3. ਕਸਤੂਰਬਾ ਗਾਂਧੀ ਜੀ ਨੂੰ ਮਾਈ ਦੀ ਝੌਂਪੜੀ ਵਿੱਚ ਕਿਉਂ ਲੈ ਗਈ?
4. ਗਾਂਧੀ ਜੀ ਨੇ ਮਾਈ ਨੂੰ ਕੀ ਕਿਹਾ?
5. ਮਾਈ ਨੇ ਕੀ ਜਵਾਬ ਦਿੱਤਾ?
6. ਗਾਂਧੀ ਜੀ ਨੇ ਸਿਰਫ਼ ਲੰਗੋਟੀ ਪਾਣ ਦਾ ਪ੍ਰਣ ਕਿਉਂ ਕੀਤਾ?

**II. ਵਾਕ ਬਣਾਓ :—**

ਨਿਵਾਸੀ, ਸੁਆਗਤ, ਸਿਰਫ਼, ਸਰੀਰ, ਢਕਣਾ, ਆਲਸ, ਪ੍ਰਣ ਕਰਨਾ।

# ਕਾਂ



ਮੈਂ ਹਾਂ ਬੜਾ ਸਿਆਣਾ ਕਾਂ
ਹਰ ਕੋਈ ਜਾਣੇ ਮੇਰਾ ਨਾਂ।
ਕੋਈ ਸ਼ਹਿਰ ਜਾਂ ਕੋਈ ਗਿਰਾਂ,
ਮੈਂ ਨਹੀਂ ਹੁੰਦਾ ਕਿਹੜੀ ਥਾਂ?

ਕੋਠੀ ਕੋਠੀ ਮਹਿਲ ਚੁਬਾਰਾ,
ਜਿੱਥੇ ਜੀ ਕਰਦਾ ਮੈਂ ਜਾਂ।
ਕਰਦਾ ਨਹੀਂ ਪਰਵਾਹ ਕਿਸੇ ਦੀ,
ਮੈਂ ਹਾਂ ਐਸਾ ਆਕੜ ਖਾਂ।

ਬੱਚੇ ਦੇ ਹੱਥ ਟੁੱਕਰ ਵੇਖਾਂ,
ਝਪਟਾ ਮਾਰਾਂ ਖੋਹ ਲੈ ਜਾਂ।
ਥਾਲੀ ਵਿੱਚੋਂ ਰੋਟੀ ਚੁੱਕਾਂ,
ਬੰਨੇ ਉਤੇ ਬਹਿ ਕੇ ਖਾਂ।

ਹਲਵਾਈਆਂ ਦੇ ਲੱਡੂ ਪੇੜੇ,
ਬਿਨਾਂ ਪੈਸਿਓਂ ਮੌਜ ਉਡਾਂ।
ਡੂੰਨਾ ਵੇਖ ਮਲਾਈ ਵਾਲਾ,
ਚੁਪ ਚੁਪੀਤਾ ਠੂੰਗਾ ਲਾਂ।

ਮਿਲੇ ਚੀਜ਼ ਜੇ ਖਾਵਣ ਵਾਲੀ,
ਜੀ ਨਹੀਂ ਕਰਦਾ ਕੱਲਾ ਖਾਂ।
ਕੱਠਾ ਕਰਦਾ ਭਾਈਚਾਰਾ,
ਰੌਲਾ ਪਾ ਕੇ ਕਾਂ ਕਾਂ ਕਾਂ।

ਪਰ ਇਕ ਗੁਣ ਹੈ ਮੇਰੇ ਅੰਦਰ,
ਵਿਛੜੇ ਹੋਏ ਮੀਤ ਮਿਲਾਂ।
ਜਦ ਕੋਈ ਮਿੱਤਰ ਆਉਂਦਾ ਹੋਵੇ,
ਉਸ ਦੀ ਪਹਿਲਾਂ ਖ਼ਬਰ ਸੁਣਾਂ।

ਕਹਿੰਦੀ ਭੈਣ ਭਰਾ ਤੋਂ ਵਿਛੜੀ,
ਸੁਣ ਕੇ ਮੇਰੀ ਕਾਂ ਕਾਂ ਕਾਂ।
"ਜੇ ਅੱਜ ਮੇਰਾ ਵੀਰਾ ਆਵੇ,
ਤੈਨੂੰ ਘਿਓ ਦੀ ਚੂਰੀ ਪਾਂ।"

ਮੇਰੇ ਵਲੋਂ ਤਕ ਕੇ ਕਹਿੰਦੀ,
ਪੁੱਤਰ ਨਾਲੋਂ ਵਿਛੜੀ ਮਾਂ,
"ਜੇ ਤੂੰ ਮੇਰਾ ਪੁੱਤਰ ਮਿਲਾ ਦਏਂ,
ਤੇਰੀ ਸੋਨੇ ਚੁੰਝ ਮੜ੍ਹਾਂ।"

—ਦਰਸ਼ਨ ਸਿੰਘ 'ਅਵਾਰਾ'

# ਲਾਲਚੀ ਭਿਖਾਰੀ

ਕਿਸੇ ਸ਼ਹਿਰ ਵਿੱਚ ਇਕ ਬੁੱਢਾ ਭਿਖਾਰੀ ਰਹਿੰਦਾ ਸੀ। ਉਹ ਲੋਕਾਂ ਦੇ ਘਰ ਜਾਂਦਾ ਤੇ ਭਿੱਖਿਆ ਮੰਗ ਕੇ ਜੋ ਕੁਝ ਮਿਲਦਾ, ਉਸ ਨਾਲ ਆਪਣੇ ਬਾਲ-ਬੱਚਿਆਂ ਦਾ ਪੇਟ ਪਾਲਦਾ।

ਬੁੱਢਾ ਭਿਖਾਰੀ ਦੁਖੀ ਹੋ ਕੇ ਕਈ ਵਾਰੀ ਸੋਚਦਾ ਕਿ ਪਤਾ ਨਹੀਂ ਲੋਕ ਇੰਨਾ ਲਾਲਚ ਕਿਉਂ ਕਰਦੇ ਹਨ! ਇੰਨਾ ਪੈਸਾ ਕੋਲ ਹੁੰਦਾ ਹੈ, ਫੇਰ ਵੀ ਹੋਰ ਹੀ ਹੋਰ ਕਮਾਉਣ ਦੀ ਚਿੰਤਾ ਵਿੱਚ ਰਹਿੰਦੇ ਹਨ। ਇਸ ਘਰ ਦੇ ਮਾਲਕ ਨੂੰ ਹੀ ਵੇਖੋ, ਵਪਾਰ ਵਿੱਚ ਲੱਖਾਂ ਰੁਪਏ ਕਮਾਏ, ਪਰ ਸ਼ਾਂਤੀ ਨਹੀਂ ਹੋਈ। ਹੋਰ ਜ਼ਿਆਦਾ ਪੈਸਾ ਕਮਾਉਣ ਦੇ ਲਾਲਚ ਵਿੱਚ ਸਾਰੀ ਪੂੰਜੀ ਦਾ ਮਾਲ ਖ਼ਰੀਦ ਕੇ ਦੂਜੇ ਦੇਸ਼ਾਂ ਵਿੱਚ ਭੇਜ ਦਿੱਤਾ। ਜਹਾਜ਼ ਡੁੱਬ ਗਿਆ ਤੇ ਸੇਠ ਜੀ ਕੰਗਾਲ ਹੋ ਗਏ।

ਉਧਰ ਮਾਇਆ ਰਾਮ ਨੂੰ ਵੇਖੋ। ਉੱਨ ਦੇ ਵਪਾਰ ਵਿੱਚ ਖ਼ੂਬ ਧਨ ਕਮਾਇਆ। ਪਰ ਸੇਠ ਜੀ ਦਾ ਦਿਲ ਤਾਂ ਵੀ ਨਹੀਂ ਭਰਿਆ। ਉਹ ਉੱਨ ਖ਼ਰੀਦ ਕੇ ਜਮ੍ਹਾ ਕਰਨ ਲੱਗੇ ਕਿ ਮਹਿੰਗੀ ਹੋਣ ਤੇ ਵੇਚਾਂਗੇ। ਪਰ ਅੱਗ ਨੇ ਸਭ ਕੁਝ ਸੁਆਹ ਕਰ ਦਿੱਤਾ ਤੇ ਸੇਠ ਜੀ ਦੀ ਸਾਰੀ ਕਮਾਈ ਖ਼ਤਮ ਹੋ ਗਈ।

ਮੈਨੂੰ ਪਰਮਾਤਮਾ ਦੋ-ਤਿੰਨ ਹਜ਼ਾਰ ਰੁਪਏ ਦਿਵਾ ਦੇਵੇ ਤਾਂ ਅਰਾਮ ਨਾਲ ਬੈਠ ਕੇ ਰਾਮ-ਨਾਮ ਦੀ ਮਾਲਾ ਜਪਦਾ ਰਹਾਂ।

ਅਚਾਨਕ ਉਸੇ ਵੇਲੇ ਲੱਛਮੀ ਦੇਵੀ ਪ੍ਰਗਟ ਹੋਈ ਤੇ ਭਿਖਾਰੀ ਨੂੰ ਕਹਿਣ ਲੱਗੀ, "ਬਾਬਾ, ਤੇਰੀ ਇਹ ਹਾਲਤ ਵੇਖ ਕੇ ਮੈਨੂੰ ਬੜਾ ਤਰਸ ਆ ਰਿਹਾ ਹੈ, ਮੈਂ ਤੇਰੀ ਮਦਦ ਕਰਨਾ ਚਾਹੁੰਦੀ ਹਾਂ। ਇਹ ਵੇਖ ਮੇਰੇ ਕੋਲ ਸੋਨੇ ਦੀਆਂ ਮੁਹਰਾਂ ਹਨ। ਆਪਣੀ ਝੋਲੀ ਅੱਡ, ਮੈਂ ਇਸ ਨੂੰ ਮੁਹਰਾਂ ਨਾਲ ਭਰ ਦੇਵਾਂ। ਪਰ ਯਾਦ ਰੱਖ, ਜੇ ਕੋਈ ਮੁਹਰ ਜ਼ਮੀਨ ਤੇ ਡਿੱਗੀ ਤਾਂ ਉਹ ਸੁਆਹ ਹੋ ਜਾਏਗੀ। ਤੇਰੀ ਝੋਲੀ ਪੁਰਾਣੀ ਤੇ ਕਮਜ਼ੋਰ ਹੈ। ਇਸ ਲਈ ਉਨੀਆਂ ਹੀ ਮੁਹਰਾਂ ਪੁਆਈਂ, ਜਿੰਨੀਆਂ ਦਾ ਭਾਰ ਇਹ ਝੋਲੀ ਸਹਿ ਸਕੇ।"

ਭਿਖਾਰੀ ਦਾ ਚਿਹਰਾ ਖੁਸ਼ੀ ਨਾਲ ਚਮਕ ਉਠਿਆ। ਉਸਨੇ ਦੇਵੀ ਅੱਗੇ ਸਿਰ ਝੁਕਾਇਆ ਤੇ ਆਪਣੀ ਝੋਲੀ ਅੱਡ ਦਿੱਤੀ। ਸੋਨੇ ਦੀਆਂ ਚਮਕਦੀਆਂ ਮੁਹਰਾਂ ਭਿਖਾਰੀ ਦੀ ਝੋਲੀ ਵਿੱਚ ਛਣ-ਛਣ ਕਰਦੀਆਂ ਪੈਣ ਲੱਗੀਆਂ। ਥੋੜੀ ਹੀ ਦੇਰ ਵਿੱਚ ਅੱਧੀ ਝੋਲੀ ਪੀਲੇ ਚਮਕਦੇ ਸੋਨੇ ਦੀਆਂ ਮੁਹਰਾਂ ਨਾਲ ਭਰ ਗਈ।

"ਬਸ ਬਾਬਾ?" ਲੱਛਮੀ ਦੇਵੀ ਨੇ ਪੁਛਿਆ।

"ਥੋੜੀਆਂ ਮੁਹਰਾਂ ਹੋਰ ਦੇ ਦਿਓ ਦੇਵੀ!" ਭਿਖਾਰੀ ਨੇ ਬੇਨਤੀ ਕੀਤੀ, ਅਜੇ ਤਾਂ ਅੱਧੀ ਹੀ ਝੋਲੀ ਭਰੀ ਹੈ।"

ਮੁਹਰਾਂ ਫੇਰ ਛਣ-ਛਣ ਕਰਦੀਆਂ ਝੋਲੀ ਵਿੱਚ ਪੈਣ ਲੱਗੀਆਂ।

"ਹੁਣ ਤਾਂ ਤੇਰਾ ਮਨ ਭਰ ਗਿਆ ਹੋਵੇਗਾ," ਦੇਵੀ ਨੇ ਕਿਹਾ, "ਤੇਰੀ ਝੋਲੀ ਵੀ ਪੁਰਾਣੀ ਹੈ, ਇਸ ਤੋਂ ਜ਼ਿਆਦਾ ਭਾਰ ਨਹੀਂ ਚੁੱਕ ਸਕੇਗੀ।"



"ਨਹੀਂ ਦੇਵੀ!" ਭਿਖਾਰੀ ਨੇ ਕਿਹਾ, "ਝੋਲੀ ਵਿੱਚ ਅਜੇ ਹੋਰ ਮੁਹਰਾਂ ਆ ਸਕਦੀਆਂ ਹਨ।"
"ਤੇਰੀ ਮਰਜ਼ੀ," ਦੇਵੀ ਨੇ ਕਿਹਾ ਤੇ ਮੁਹਰਾਂ ਫੇਰ ਛਣ-ਛਣ ਕਰਦੀਆਂ ਝੋਲੀ ਵਿੱਚ ਪੈਣ ਲੱਗੀਆਂ।

ਦੇਵੀ ਫੇਰ ਰੁਕੀ ਤੇ ਕਹਿਣ ਲੱਗੀ, "ਬਾਬਾ, ਹੁਣ ਤਾਂ ਤੈਨੂੰ ਸ਼ਾਂਤੀ ਆ ਗਈ ਹੋਵੇਗੀ।"

"ਥੋੜੀਆਂ ਮੁਹਰਾਂ ਹੋਰ ਦੇ ਦਿਓ ਦੇਵੀ," ਭਿਖਾਰੀ ਨੇ ਬੇਨਤੀ ਕੀਤੀ।

"ਪਰ ਯਾਦ ਰੱਖ, ਬਾਬਾ! ਜੇ ਮੁਹਰਾਂ ਹੇਠਾਂ ਡਿਗ ਪਈਆਂ ਤਾਂ ਸੁਆਹ ਹੋ ਜਾਣਗੀਆਂ।"

"ਨਹੀਂ, ਉਹ ਥੱਲੇ ਨਹੀਂ ਡਿਗਣਗੀਆਂ," ਭਿਖਾਰੀ ਨੇ ਕਿਹਾ, "ਤੁਸੀਂ ਥੋੜੀਆਂ ਮੁਹਰਾਂ ਹੋਰ ਪਾ ਦਿਓ।"

ਛਣ-ਛਣ ਕਰਦੀਆਂ ਮੁਹਰਾਂ ਫੇਰ ਪੈਣ ਲੱਗੀਆਂ। ਭਿਖਾਰੀ ਦੀ ਝੋਲੀ ਜਿਹੜੀ ਪਹਿਲਾਂ ਹੀ ਪੁਰਾਣੀ ਸੀ, ਇੰਨੇ ਸੋਨੇ ਦਾ ਭਾਰ ਨਾ ਸਹਿ ਸਕੀ। ਝੋਲੀ ਫਟ ਗਈ ਤੇ ਮੁਹਰਾਂ ਜ਼ਮੀਨ ਤੇ ਡਿਗ ਕੇ ਸੁਆਹ ਹੋ ਗਈਆਂ।

ਭਿਖਾਰੀ ਨੇ ਹੈਰਾਨ ਹੋ ਕੇ ਸਿਰ ਉਪਰ ਚੁਕਿਆ। "ਦੇਵੀ! ਮੈਨੂੰ ਮਾਫ਼ ਕਰ ਦਿਓ। ਮੈਨੂੰ ਇਕ ਵਾਰੀ

ਫੇਰ ਮੁਹਰਾਂ ਦੇ ਦਿਓ।" ਭਿਖਾਰੀ ਨੇ ਗਿੜਗਿੜਾ ਕੇ ਕਿਹਾ। ਪਰ ਦੇਵੀ ਅਲੋਪ ਹੋ ਚੁੱਕੀ ਸੀ ਤੇ ਲਾਲਚੀ ਭਿਖਾਰੀ ਗ਼ਰੀਬ ਦਾ ਗ਼ਰੀਬ ਹੀ ਰਹਿ ਗਿਆ।

## ਅਭਿਆਸ

**I. ਦੱਸੋ ਭਲਾ :—**

1. ਭਿਖਾਰੀ ਕੀ ਸੋਚ ਰਿਹਾ ਸੀ?
2. ਭਿਖਾਰੀ ਨੇ ਆਪਣੇ ਘਰ ਦੇ ਮਾਲਕ ਬਾਰੇ ਕੀ ਸੋਚਿਆ?
3. ਮਾਇਆ ਰਾਮ ਕੌਣ ਸੀ?
4. ਉਹ ਕਿਉਂ ਤਬਾਹ ਹੋ ਗਿਆ?
5. ਭਿਖਾਰੀ ਕਿੰਨੇ ਰੁਪਏ ਲੈ ਕੇ ਅਰਾਮ ਦਾ ਜੀਵਨ ਬਿਤਾਉਣਾ ਚਾਹੁੰਦਾ ਸੀ?
6. ਲੱਛਮੀ ਦੇਵੀ ਨੇ ਭਿਖਾਰੀ ਨੂੰ ਮੁਹਰਾਂ ਦਿੱਤੀਆਂ ਤਾਂ ਕੀ ਉਸ ਨੂੰ ਤਸੱਲੀ ਹੋ ਗਈ?
7. ਭਿਖਾਰੀ ਨੂੰ ਲਾਲਚ ਕਰਨ ਦੀ ਕੀ ਸਜ਼ਾ ਮਿਲੀ?

**II. ਇਨ੍ਹਾਂ ਵਾਕਾਂ ਨੂੰ ਠੀਕ ਤਰਤੀਬ ਨਾਲ ਲਿਖ ਕੇ ਕਹਾਣੀ ਪੂਰੀ ਕਰੋ :—**

1. ਲੱਛਮੀ ਨੇ ਭਿਖਾਰੀ ਦੀ ਅੱਧੀ ਝੋਲੀ ਮੁਹਰਾਂ ਨਾਲ ਭਰ ਦਿੱਤੀ।
2. ਝੋਲੀ ਫਟ ਗਈ ਤੇ ਮੁਹਰਾਂ ਧਰਤੀ ਤੇ ਡਿਗ ਕੇ ਸੁਆਹ ਹੋ ਗਈਆਂ।
3. ਭਿਖਾਰੀ ਨੇ ਕਿਹਾ, "ਲੱਛਮੀ ਦੇਵੀ! ਥੋੜੀਆਂ ਮੁਹਰਾਂ ਹੋਰ ਦੇ ਦਿਓ। ਅਜੇ ਮੇਰਾ ਮਨ ਨਹੀਂ ਭਰਿਆ।"
4. ਕਿਸੇ ਸ਼ਹਿਰ ਵਿੱਚ ਇਕ ਭਿਖਾਰੀ ਰਹਿੰਦਾ ਸੀ।
5. ਮੇਰੇ ਕੋਲ ਦੋ-ਤਿੰਨ ਹਜ਼ਾਰ ਰੁਪਏ ਹੋਣ ਤਾਂ ਮੈਂ ਅਰਾਮ ਨਾਲ ਬੈਠ ਕੇ ਰੱਬ ਦਾ ਨਾਂ ਲਵਾਂ।
6. ਭਿਖਾਰੀ ਗ਼ਰੀਬ ਦਾ ਗ਼ਰੀਬ ਹੀ ਰਹਿ ਗਿਆ।
7. ਉਸ ਨੇ ਸੋਚਿਆ ਲੋਕ ਬੜੇ ਲਾਲਚੀ ਹਨ।
8. ਉਸੇ ਵੇਲੇ ਲੱਛਮੀ ਪ੍ਰਗਟ ਹੋਈ।
9. ਲੱਛਮੀ ਨੇ ਕਿਹਾ, "ਇਨ੍ਹਾਂ ਮੁਹਰਾਂ ਨਾਲ ਤੂੰ ਸਾਰੀ ਉਮਰ ਸੁਖ ਨਾਲ ਰਹਿ ਸਕਦਾ ਹੈਂ।"
10. ਲੱਛਮੀ ਨੇ ਝੋਲੀ ਵਿੱਚ ਹੋਰ ਮੁਹਰਾਂ ਪਾ ਦਿੱਤੀਆਂ।

**III. ਵਾਕ ਬਣਾਓ :—**

ਭਿਖਾਰੀ, ਲਾਲਚ, ਚਿੰਤਾ, ਕਮਾਉਣਾ, ਸ਼ਾਂਤੀ, ਕੰਗਾਲ, ਮਹਿੰਗਾ, ਤਰਸ, ਹੈਰਾਨ, ਮਾਫ਼ ਕਰਨਾ, ਅਲੋਪ।

# ਸੱਚਾ ਸੌਦਾ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਤਲਵੰਡੀ ਵਿੱਚ ਹੋਇਆ। ਆਪ ਦੇ ਪਿਤਾ ਮਹਿਤਾ ਕਾਲੂ ਦਾ ਪਿੰਡ ਵਿੱਚ ਬੜਾ ਮਾਨ ਸੀ। ਉਹ ਚਾਹੁੰਦੇ ਸਨ ਕਿ ਉਨ੍ਹਾਂ ਦਾ ਇਕਲੌਤਾ ਪੁੱਤਰ ਵੀ ਉਨ੍ਹਾਂ ਵਾਂਗੂੰ ਖ਼ੂਬ ਧਨ ਕਮਾਏ ਅਤੇ ਸੁਖ ਦਾ ਜੀਵਨ ਬਤੀਤ ਕਰੇ।

ਇਹ ਸੋਚ ਕੇ ਮਹਿਤਾ ਕਾਲੂ ਨੇ ਇਕ ਦਿਨ ਆਪਣੇ ਪੁੱਤਰ ਨੂੰ ਕਿਹਾ, "ਪੁੱਤਰ ਨਾਨਕ, ਤੂੰ ਹੁਣ ਵੱਡਾ ਹੋ ਗਿਆ ਏਂ, ਤੈਨੂੰ ਕੋਈ ਧੰਦਾ ਕਰਨਾ ਚਾਹੀਦਾ ਹੈ। ਅੱਛਾ ਹੋਵੇ ਜੇ ਤੂੰ ਕੋਈ ਵਪਾਰ ਕਰੇਂ। ਮੇਰੇ ਕੋਲੋਂ ਕੁਝ ਰੁਪਏ ਲੈ ਲੈ ਤੇ ਸ਼ਹਿਰ ਨੂੰ ਜਾ ਅਤੇ ਉਥੇ ਜੋ ਚੀਜ਼ ਤੈਨੂੰ ਲਾਭ ਵਾਲੀ ਲੱਗੇ, ਖ਼ਰੀਦ ਲਵੀਂ ਤੇ ਪਿੰਡ ਵਿੱਚ ਆ ਕੇ ਵੇਚ ਦੇਵੀਂ। ਇਸ ਤਰ੍ਹਾਂ ਜੇ ਤੂੰ ਜੀਅ ਲੱਗਾ ਕੇ ਕੰਮ ਕਰੇਂਗਾ ਤਾਂ ਥੋੜੇ ਸਮੇਂ ਵਿੱਚ ਹੀ ਚੰਗਾ ਵਪਾਰੀ ਬਣ ਜਾਏਂਗਾ।"

ਮਹਿਤਾ ਕਾਲੂ ਨੇ ਗੁਰੂ ਨਾਨਕ ਜੀ ਨੂੰ ਕੁਝ ਰੁਪਏ ਦਿੱਤੇ ਅਤੇ ਉਨ੍ਹਾਂ ਦੇ ਨਾਲ ਇਕ ਇਤਬਾਰੀ ਨੌਕਰ, ਬਾਲੇ ਨੂੰ ਭੇਜਿਆ। ਜਦ ਉਹ ਜਾਣ ਲੱਗੇ ਤਾਂ ਮਹਿਤਾ ਕਾਲੂ ਨੇ ਗੁਰੂ ਜੀ ਨੂੰ ਫੇਰ ਕਿਹਾ, "ਪੁੱਤਰ, ਕੋਈ ਖਰਾ ਸੌਦਾ ਕਰੀਂ, ਜਿਸ ਨਾਲ ਖ਼ੂਬ ਲਾਭ ਹੋਵੇ।"

ਪਿਤਾ ਦਾ ਹੁਕਮ ਮੰਨ ਕੇ ਗੁਰੂ ਨਾਨਕ ਜੀ ਤੇ ਬਾਲਾ ਸ਼ਹਿਰ ਨੂੰ ਤੁਰ ਪਏ। ਰਸਤੇ ਵਿੱਚ ਬੜਾ ਭਾਰੀ



ਜੰਗਲ ਸੀ। ਜਦੋਂ ਉਹ ਜੰਗਲ ਵਿੱਚ ਪਹੁੰਚੇ ਤਾਂ ਉਥੇ ਉਨ੍ਹਾਂ ਨੂੰ ਬਹੁਤ ਸਾਰੇ ਸਾਧੂ ਮਿਲੇ। ਸਾਧੂਆਂ ਦੇ ਤਨ ਉਪਰ ਬਸਤਰ ਨਹੀਂ ਸਨ। ਉਨ੍ਹਾਂ ਨੇ ਕਈ ਦਿਨਾਂ ਤੋਂ ਕੁਝ ਖਾਧਾ-ਪੀਤਾ ਨਹੀਂ ਸੀ। ਸਰਦੀ ਅਤੇ ਭੁੱਖ ਦੇ ਕਾਰਨ ਉਨ੍ਹਾਂ ਦੇ ਸਰੀਰ ਕਮਜ਼ੋਰ ਹੋ ਗਏ ਸਨ।

ਗੁਰੂ ਨਾਨਕ ਜੀ ਨੂੰ ਤਰਸ ਆ ਗਿਆ। ਉਹ ਸ਼ਹਿਰ ਵਿੱਚ ਗਏ। ਉਨ੍ਹਾਂ ਰੁਪਿਆਂ ਦਾ ਆਟਾ, ਦਾਲ, ਚੌਲ, ਘਿਓ ਅਤੇ ਕੁਝ ਕਪੜੇ ਖ਼ਰੀਦ ਕੇ ਵਾਪਸ ਆਏ ਤੇ ਰਾਹ ਵਿੱਚ ਫੇਰ ਸਾਧੂਆਂ ਪਾਸ ਠਹਿਰੇ। ਉਨ੍ਹਾਂ ਨੇ ਸਾਰਾ ਸਮਾਨ ਸਾਧੂਆਂ ਨੂੰ ਦੇ ਦਿੱਤਾ ਅਤੇ ਖਾਲੀ ਹੱਥ ਪਿੰਡ ਨੂੰ ਤੁਰ ਪਏ।

ਰਸਤੇ ਵਿੱਚ ਬਾਲੇ ਨੇ ਕਿਹਾ, "ਮੇਰੇ ਛੋਟੇ ਮਾਲਕ, ਤੁਸਾਂ ਇਹ ਕੀ ਕੀਤਾ! ਮਹਿਤਾ ਜੀ ਨੂੰ ਅਸੀਂ ਕੀ ਉਤਰ ਦਿਆਂਗੇ?"

ਤਾਂ ਗੁਰੂ ਨਾਨਕ ਜੀ ਨੇ ਕਿਹਾ, "ਬਾਲਿਆ, ਪਿਤਾ ਜੀ ਦਾ ਹੁਕਮ ਸੀ ਕਿ ਖਰਾ ਸੌਦਾ ਕਰੀਂ। ਤੂੰ ਹੀ ਦੱਸ, ਭੁੱਖੇ ਨੰਗੇ ਮਨੁੱਖਾਂ ਦੀ ਸੇਵਾ ਨਾਲੋਂ ਵਧ ਕੇ ਹੋਰ ਕਿਹੜਾ ਖਰਾ ਸੌਦਾ ਹੋ ਸਕਦਾ ਹੈ!"

## ਅਭਿਆਸ

**I. ਦੱਸੋ ਭਲਾ :—**

1. ਗੁਰੂ ਨਾਨਕ ਦੇਵ ਜੀ ਦਾ ਜਨਮ ਕਿੱਥੇ ਹੋਇਆ ਸੀ?
2. ਉਨ੍ਹਾਂ ਦੇ ਪਿਤਾ ਦਾ ਨਾਂ ਕੀ ਸੀ?
3. ਮਹਿਤਾ ਕਾਲੂ ਆਪਣੇ ਪੁੱਤਰ ਲਈ ਕੀ ਚਾਹੁੰਦਾ ਸੀ?
4. ਮਹਿਤਾ ਕਾਲੂ ਨੇ ਗੁਰੂ ਜੀ ਨੂੰ ਕੀ ਕੰਮ ਕਰਨ ਲਈ ਕਿਹਾ?
5. ਮਹਿਤਾ ਕਾਲੂ ਨੇ ਭਾਈ ਬਾਲੇ ਨੂੰ ਨਾਲ ਕਿਉਂ ਭੇਜਿਆ?
6. ਜੰਗਲ ਵਿੱਚ ਗੁਰੂ ਜੀ ਨੇ ਕੀ ਵੇਖਿਆ?
7. ਸਾਧੂਆਂ ਦੀ ਹਾਲਤ ਖ਼ਰਾਬ ਕਿਉਂ ਸੀ?
8. ਗੁਰੂ ਜੀ ਨੇ ਸਾਧੂਆਂ ਦੀ ਕੀ ਮਦਦ ਕੀਤੀ?
9. ਗੁਰੂ ਜੀ ਨੇ ਸਾਰੇ ਪੈਸੇ ਸਾਧੂਆਂ ਨੂੰ ਕਿਉਂ ਦੇ ਦਿੱਤੇ?

**II. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

# ਦਿੱਲੀ ਦੇ ਗਵੱਈਏ

## (1)

ਬਹੁਤ ਦਿਨਾਂ ਦੀ ਗੱਲ ਹੈ, ਇਕ ਧੋਬੀ ਦਾ ਖੋਤਾ ਬੁੱਢਾ ਹੋ ਗਿਆ ਸੀ। ਧੋਬੀ ਨੇ ਉਸ ਨੂੰ ਡੰਡੇ ਮਾਰ-ਮਾਰ ਕੇ ਘਰੋਂ ਕੱਢ ਦਿੱਤਾ। ਵਿਚਾਰਾ ਖੋਤਾ ਕੁਝ ਦਿਨ ਤਾਂ ਖੇਤਾਂ ਵਿੱਚ ਅਵਾਰਾ ਫਿਰਦਾ ਰਿਹਾ, ਪਰ ਉਹ ਜਿੱਧਰ ਜਾਂਦਾ, ਕਿਸਾਨ ਉਸ ਨੂੰ ਡੰਡੇ ਮਾਰ-ਮਾਰ ਕੇ ਬਾਹਰ ਕੱਢ ਦੇਂਦੇ। ਆਖ਼ਰ ਖੋਤੇ ਨੇ ਸੋਚਿਆ ਕਿ ਇਸ ਤਰ੍ਹਾਂ ਤਾਂ ਕੰਮ ਨਹੀਂ ਚਲੇਗਾ। ਪਰਮਾਤਮਾ ਦੀ ਕਿਰਪਾ ਨਾਲ ਮੇਰਾ ਗਲਾ ਕਾਫ਼ੀ ਸੁਰੀਲਾ ਹੈ, ਜੇ ਮੈਂ ਕਿਸੇ ਤਰ੍ਹਾਂ ਦਿੱਲੀ ਪਹੁੰਚ ਜਾਵਾਂ ਤਾਂ ਗੁਣ-ਗਾਹਕ ਲੋਕ ਮੇਰਾ ਹੌਂਸਲਾ ਵਧਾਉਣਗੇ ਤੇ ਮੈਂ ਗਲੀਆਂ ਵਿੱਚ ਗਾ-ਗਾ ਕੇ ਕਾਫ਼ੀ ਪੈਸੇ ਕਮਾ ਲਿਆ ਕਰਾਂਗਾ।



ਇਹ ਸੋਚ ਕੇ ਖੋਤਾ ਵੱਡੀ ਸੜਕ ਤੇ ਚਲ ਪਿਆ। ਉਹ ਥੋੜੀ ਦੂਰ ਹੀ ਗਿਆ ਸੀ ਕਿ ਉਸ ਨੂੰ ਇਕ ਕੁੱਤਾ ਮਿਲਿਆ, ਜੋ ਇਕ ਦਰਖ਼ਤ ਥੱਲੇ ਬੜਾ ਉਦਾਸ ਬੈਠਾ ਸੀ। ਖੋਤੇ ਨੇ ਪੁਛਿਆ, "ਭਾਈ, ਤੂੰ ਇੰਨਾ ਉਦਾਸ ਕਿਉਂ ਹੈਂ?"

ਕੁੱਤੇ ਨੇ ਕਿਹਾ, "ਵੀਰ ਖੋਤੇ, ਕੀ ਦੱਸਾਂ! ਜਦੋਂ ਮੈਂ ਜਵਾਨ ਸਾਂ ਤਾਂ ਮੇਰੀ ਬੜੀ ਇਜ਼ਤ ਹੁੰਦੀ ਸੀ। ਪਰ ਹੁਣ ਮੈਂ ਬੁੱਢਾ ਹੋ ਗਿਆ ਹਾਂ ਤਾਂ ਮੇਰੇ ਮਾਲਕ ਨੇ ਮੈਨੂੰ ਘਰੋਂ ਕੱਢ ਦਿੱਤਾ ਹੈ।"

ਖੋਤੇ ਨੇ ਕਿਹਾ, "ਵੀਰ ਕੁੱਤੇ, ਘਬਰਾਉਣ ਦੀ ਕੋਈ ਗੱਲ ਨਹੀਂ। ਮੇਰੇ ਨਾਲ ਦਿੱਲੀ ਚਲ।

ਪਰਮਾਤਮਾ ਦੀ ਕਿਰਪਾ ਹੋਈ ਤਾਂ ਅਸੀਂ ਬਜ਼ਾਰਾਂ ਵਿੱਚ ਗਾ-ਗਾ ਕੇ ਆਪਣੇ ਗੁਜ਼ਾਰੇ ਲਈ ਕੁਝ ਨਾ ਕੁਝ ਕਮਾ ਹੀ ਲਿਆ ਕਰਾਂਗੇ।" ਕੁੱਤੇ ਨੂੰ ਇਹ ਗੱਲ ਪਸੰਦ ਆਈ ਤੇ ਉਹ ਖੋਤੇ ਨਾਲ ਤੁਰ ਪਿਆ।

ਥੋੜੀ ਦੂਰ ਅਗੇ ਗਏ ਤਾਂ ਸੜਕ ਦੇ ਕਿਨਾਰੇ ਇਕ ਬਿੱਲੀ ਰੋਣੀ ਸੂਰਤ ਬਣਾ ਕੇ ਬੈਠੀ ਹੋਈ ਸੀ। ਖੋਤੇ ਨੇ ਪੁਛਿਆ "ਬਿੱਲੀ ਰਾਣੀ, ਤੂੰ ਇੰਨੀ ਉਦਾਸ ਕਿਉਂ ਹੈਂ?"

ਬਿੱਲੀ ਨੇ ਕਿਹਾ, "ਵੀਰ ਖੋਤੇ, ਕੀ ਦੱਸਾਂ! ਜਦੋਂ ਮੈਂ ਜਵਾਨ ਸਾਂ ਤਾਂ ਮੇਰੀਆਂ ਸੌ ਖਾਤਰਾਂ ਹੁੰਦੀਆਂ ਸਨ। ਹੁਣ ਮੈਂ ਬੁੱਢੀ ਹੋ ਗਈ ਹਾਂ ਤੇ ਚੂਹੇ ਨਹੀਂ ਫੜ ਸਕਦੀ, ਇਸ ਲਈ ਮਾਲਕਣ ਨੇ ਮੈਨੂੰ ਘਰੋਂ ਕੱਢ ਦਿੱਤਾ ਹੈ।"

ਖੋਤੇ ਨੇ ਕਿਹਾ, "ਬਿੱਲੀ ਰਾਣੀ, ਉਦਾਸ ਹੋਣ ਦੀ ਕੋਈ ਗੱਲ ਨਹੀਂ। ਪਰਮਾਤਮਾ ਦੀ ਕਿਰਪਾ ਨਾਲ ਤੂੰ ਵੀ ਬਹੁਤ ਸੁਹਣਾ ਗਾ ਸਕਦੀ ਹੈਂ। ਜੇ ਤੂੰ ਸਾਡੇ ਨਾਲ ਮਿਲ ਜਾਏਂ ਤਾਂ ਕੋਈ ਵਜ੍ਹਾ ਨਹੀਂ ਕਿ ਅਸੀਂ ਦਿੱਲੀ ਦੀਆਂ ਗਲੀਆਂ ਵਿੱਚ ਗਾ ਕੇ ਆਪਣਾ ਗੁਜ਼ਾਰਾ ਨਾ ਕਰ ਸਕੀਏ।" ਖੋਤੇ ਦੀ ਇਹ ਗੱਲ ਸੁਣ ਕੇ ਬਿੱਲੀ ਵੀ ਉਨ੍ਹਾਂ ਦੇ ਨਾਲ ਤੁਰ ਪਈ।

ਤਿੰਨੇ ਗਵੱਈਏ ਚਲਦੇ-ਚਲਦੇ ਇਕ ਪਿੰਡ ਕੋਲ ਪਹੁੰਚੇ। ਇਕ ਕੁੱਕੜ ਕੋਠੇ ਤੇ ਖੜਾ ਸੰਘ ਪਾੜ-ਪਾੜ ਕੇ ਬਾਂਗਾਂ ਦੇ ਰਿਹਾ ਸੀ। ਖੋਤੇ ਨੇ ਪੁਛਿਆ, "ਵੀਰ ਕੁੱਕੜ, ਤੂੰ ਇੰਨੀ ਉੱਚੀ-ਉੱਚੀ ਕਿਉਂ ਚੀਕ ਰਿਹਾ ਹੈਂ?"



ਕੁੱਕੜ ਨੇ ਕਿਹਾ, "ਵੀਰ ਖੋਤੇ, ਕੀ ਕਰਾਂ! ਅੱਜ ਮੇਰੀ ਮਾਲਕਣ ਕਹਿ ਰਹੀ ਸੀ ਕਿ ਪ੍ਰਾਹੁਣਿਆਂ ਲਈ ਕੁੱਕੜ ਕਟਾਂਗੀ। ਸੋ ਅੱਜ ਮੇਰੇ ਜੀਵਨ ਦਾ ਆਖ਼ਰੀ ਦਿਨ ਹੈ।"

ਖੋਤੇ ਨੇ ਕਿਹਾ, "ਕੁੱਕੜਾ! ਇੰਨਾ ਸੁਰੀਲਾ ਗਲਾ ਪਾ ਕੇ ਇਸ ਗੰਵਾਰਨ ਦੇ ਹੱਥੋਂ ਕਿਉਂ ਮਰਨ ਲੱਗਾ ਹੈਂ। ਆ! ਸਾਡੇ ਨਾਲ ਦਿੱਲੀ ਚਲ। ਗਲੀ-ਕੂਚਿਆਂ ਵਿੱਚ ਗਾ ਕੇ ਅਸੀਂ ਆਪਣੇ ਲਈ ਕੁਝ ਨਾ ਕੁਝ ਕਮਾ ਹੀ ਲਿਆ ਕਰਾਂਗੇ।" ਕੁੱਕੜ ਨੂੰ ਇਹ ਗੱਲ ਬੜੀ ਪਸੰਦ ਆਈ ਤੇ ਉਹ ਵੀ ਉਨ੍ਹਾਂ ਨਾਲ ਤੁਰ ਪਿਆ।

## ਅਭਿਆਸ

I. **ਦੱਸੋ ਭਲਾ :—**

1. ਖੋਤੇ ਨੂੰ ਧੋਬੀ ਨੇ ਘਰੋਂ ਕਿਉਂ ਕੱਢ ਦਿੱਤਾ?
2. ਖੋਤੇ ਨੇ ਕੀ ਸੋਚਿਆ?
3. ਉਸ ਨੂੰ ਕਿਹੜੇ-ਕਿਹੜੇ ਸਾਥੀ ਮਿਲੇ?
4. ਚਾਰੇ ਗਵੱਈਏ ਦਿੱਲੀ ਕਿਉਂ ਜਾਣਾ ਚਾਹੁੰਦੇ ਸਨ?

II. **ਵਾਕ ਬਣਾਓ :—**

ਹੌਂਸਲਾ, ਉਦਾਸ, ਇੱਜ਼ਤ, ਮਰਜ਼ੀ, ਖ਼ਾਤਰ, ਪਰਮਾਤਮਾ, ਪ੍ਰਾਹੁਣੇ, ਗੰਵਾਰਨ।

III. **ਖ਼ਾਲੀ ਥਾਂਵਾਂ ਭਰੋ :—**

1. ਮੈਂ ਗਲੀਆਂ ਵਿੱਚ ਗਾ-ਗਾ ਕੇ ਕਾਫ਼ੀ.................... ਕਮਾ ਲਿਆ ਕਰਾਂਗਾ।
2. ਜਦੋਂ ਮੈਂ ਜਵਾਨ ਸਾਂ ਤਾਂ ਮੇਰੀਆਂ ਸੌ.................... ਹੁੰਦੀਆਂ ਸਨ।
3. ਪਰਮਾਤਮਾ ਦੀ ਕਿਰਪਾ ਨਾਲ ਤੂੰ ਵੀ ਬਹੁਤ.................... ਗਾ ਸਕਦੀ ਹੈਂ।
4. .................... ਵਿੱਚ ਗਾ ਕੇ ਅਸੀਂ ਆਪਣੇ ਲਈ ਕੁਝ ਨਾ ਕੁਝ ਕਮਾ ਹੀ ਲਿਆ ਕਰਾਂਗੇ।

# ਦਿੱਲੀ ਦੇ ਗਵੱਈਏ

(2)

ਚਾਰੇ ਗਵੱਈਏ ਚਲੇ ਜਾ ਰਹੇ ਸਨ। ਸ਼ਾਮ ਹੋ ਗਈ ਪਰ ਅਜੇ ਸ਼ਹਿਰ ਬਹੁਤ ਦੂਰ ਸੀ। ਰਾਤ ਗੁਜ਼ਾਰਨ ਲਈ ਉਹ ਸੜਕ ਦਾ ਰਸਤਾ ਛੱਡ ਕੇ ਜੰਗਲ ਵਿੱਚ ਚਲੇ ਗਏ। ਉਥੇ ਇੱਕ ਦਰਖ਼ਤ ਨੂੰ ਵੇਖ ਕੇ ਖੋਤਾ ਤੇ ਕੁੱਤਾ ਥੱਲੇ ਲੇਟ ਗਏ, ਬਿੱਲੀ ਇੱਕ ਉੱਚੀ ਟਹਿਣੀ ਤੇ ਬੈਠ ਗਈ ਤੇ ਕੁੱਕੜ ਚੋਟੀ ਤੇ ਜਾ ਚੜ੍ਹਿਆ।

ਸੌਣ ਤੋਂ ਪਹਿਲਾਂ ਕੁੱਕੜ ਨੇ ਚਾਰੇ ਪਾਸੇ ਨਜ਼ਰ ਦੌੜਾਈ। ਉਸ ਨੂੰ ਨੇੜੇ ਹੀ ਚਾਨਣ ਨਜ਼ਰ ਆਇਆ। ਕੁੱਕੜ ਨੇ ਕੁਕੜੂੰ-ਘੂੰ ਕਰਕੇ ਅਵਾਜ਼ ਦਿੱਤੀ, "ਮਿੱਤਰੋ! ਮੈਨੂੰ ਥੋੜੀ ਦੂਰ ਹੀ ਇਕ ਝੌਂਪੜੀ ਨਜ਼ਰ ਆ ਰਹੀ ਹੈ। ਉਥੇ ਚਲੀਏ ਤਾਂ ਹੋ ਸਕਦਾ ਹੈ ਕਿ ਕੁਝ ਖਾਣ ਨੂੰ ਮਿਲ ਜਾਏ।" ਇਹ ਸੋਚ ਕੇ ਉਹ ਚਾਰੇ ਮਿੱਤਰ ਉਸ ਝੌਂਪੜੀ ਵੱਲ ਚਲ ਪਏ।

ਇਹ ਝੌਂਪੜੀ ਡਾਕੂਆਂ ਦੀ ਸੀ। ਕਮਰੇ ਵਿੱਚ ਦੀਵਾ ਬੱਲ ਰਿਹਾ ਸੀ। ਫ਼ਰਸ਼ ਤੇ ਕਈ ਤਰ੍ਹਾਂ ਦੇ ਖਾਣੇ ਰਖੇ ਹੋਏ ਸਨ ਤੇ ਉਨ੍ਹਾਂ ਦੇ ਚਾਰੇ ਪਾਸੇ ਡਾਕੂ ਬੈਠੇ ਸਨ। ਖੋਤੇ ਨੇ ਕਿਹਾ, "ਕਿਸੇ ਤਰ੍ਹਾਂ ਇਹ ਡਾਕੂ ਇਥੋਂ



ਨਿਕਲ ਜਾਣ ਤਾਂ ਸਾਡੇ ਰਹਿਣ ਲਈ ਇਸ ਤੋਂ ਚੰਗੀ ਜਗ੍ਹਾ ਹੋਰ ਕੋਈ ਨਹੀਂ ਹੋ ਸਕਦੀ।" ਚੌਹਾਂ ਨੇ ਮਿਲ ਕੇ ਸਲਾਹ ਬਣਾਈ। ਖੋਤਾ ਅਗਲੇ ਪੈਰਾਂ ਨੂੰ ਬਾਰੀ ਵਿੱਚ ਰੱਖ ਕੇ ਖੜਾ ਹੋ ਗਿਆ। ਉਸ ਦੀ ਪਿੱਠ ਤੇ ਕੁੱਤਾ ਚੜ੍ਹ ਗਿਆ, ਕੁੱਤੇ ਤੇ ਬਿੱਲੀ ਤੇ ਸਾਰਿਆਂ ਦੇ ਉਪਰ ਕੁੱਕੜ ਚੜ੍ਹ ਗਿਆ।

ਇਸ਼ਾਰਾ ਮਿਲਦਿਆਂ ਹੀ ਚੌਹਾਂ ਨੇ ਇਕੱਠੇ ਗਾਣਾ ਸ਼ੁਰੂ ਕਰ ਦਿੱਤਾ। ਖੋਤੇ ਨੇ ਛਾਲ ਮਾਰੀ ਤੇ ਝਟ ਹੀ ਉਹ ਸਾਰੇ ਅੰਦਰ ਫ਼ਰਸ਼ ਤੇ ਪਹੁੰਚ ਗਏ। "ਮਿਆਉਂ-ਮਿਆਉਂ, ਭੌਂ-ਭੌਂ, ਕੁਕੜੂੰ-ਘੂੰ ਤੇ ਹਾਂਉ-ਹਾਂ" ਦੇ ਮਿਲੇ-ਜੁਲੇ ਸ਼ੋਰ ਤੇ ਭਾਂਡੇ ਟੁੱਟਣ ਦੇ ਖੜਾਕ ਨਾਲ ਡਾਕੂ ਇੰਨਾ ਡਰੇ ਕਿ ਉਹ ਉਥੋਂ ਨੱਸ ਗਏ। ਕਿਸੇ ਨੇ ਮੁੜ ਕੇ ਪਿਛੇ ਵੇਖਣ ਦੀ ਹਿੰਮਤ ਨਾ ਕੀਤੀ।

ਚੌਹਾਂ ਮਿਤੱਰਾਂ ਨੇ ਖ਼ੂਬ ਪੇਟ ਭਰ ਕੇ ਖਾਣਾ ਖਾਧਾ ਤੇ ਦੀਵਾ ਬੁਝਾ ਕੇ ਸੌਣ ਚਲੇ ਗਏ। ਖੋਤਾ ਵਿਹੜੇ ਵਿੱਚ ਤੂੜੀ ਦੇ ਢੇਰ ਤੇ ਪੈ ਗਿਆ। ਕੁੱਤਾ ਦਰਵਾਜ਼ੇ ਪਿਛੇ ਬੈਠ ਗਿਆ। ਬਿੱਲੀ ਬੁਝੇ ਹੋਏ ਚੁਲ੍ਹੇ ਦੀ ਗਰਮ ਸੁਆਹ ਤੇ ਗੁੱਛਾ ਹੋ ਗਈ ਤੇ ਕੁੱਕੜ ਛੱਤ ਤੇ ਜਾ ਚੜ੍ਹਿਆ।



ਅੱਧੀ ਰਾਤ ਗਏ ਡਾਕੂਆਂ ਨੇ ਸੋਚਿਆ, ਜਾ ਕੇ ਵੇਖੀਏ ਤਾਂ ਸਹੀ ਕਿ ਘਰ ਵਿੱਚ ਕੀ ਬਲਾ ਹੈ, ਜਾਂ ਅਸੀਂ ਐਵੇਂ ਹੀ ਘਬਰਾ ਕੇ ਨੱਸ ਆਏ ਹਾਂ। ਉਨ੍ਹਾਂ ਨੇ ਪਹਿਲਾਂ ਇਕ ਡਾਕੂ ਨੂੰ ਭੇਜਿਆ।

ਦੀਵਾ ਬੁਝਿਆ ਹੋਇਆ ਸੀ ਤੇ ਘਰ ਵਿੱਚ ਚੁਪ-ਚਾਪ ਸੀ। ਡਾਕੂ ਨਿਧੜਕ ਹੋ ਕੇ ਅੰਦਰ ਚਲਾ ਗਿਆ। ਬਿੱਲੀ ਦੀਆਂ ਅੱਖਾਂ ਨੂੰ ਭਖਦਾ ਕੋਲਾ ਸਮਝ ਕੇ ਉਸ ਨੇ ਤੀਲੀ ਬਾਲਣ ਲਈ ਅਗੇ ਵਧਾਈ। ਬਿੱਲੀ ਨੇ ਝਪੱਟਾ ਮਾਰ ਕੇ ਆਪਣੇ ਪੰਜਿਆਂ ਨਾਲ ਉਸ ਦਾ ਚਿਹਰਾ ਛਿਲ ਦਿੱਤਾ। ਜਦੋਂ ਉਹ ਡਰ ਕੇ ਭਜਿਆ ਤਾਂ ਖੋਤੇ ਨੇ ਦੁਲੱਤਿਆਂ ਨਾਲ ਉਸ ਦੀ ਖ਼ਬਰ ਲਈ। ਜਦੋਂ ਉਹ ਦਰਵਾਜ਼ੇ ਤੋਂ ਬਾਹਰ

ਨਿਕਲਣ ਲੱਗਾ ਤਾਂ ਕੁੱਤੇ ਨੇ ਉਸ ਦੀ ਲੱਤ ਫੜ ਲਈ। ਉਤੋਂ ਕੁੱਕੜ ਨੇ ਕੁਕੜੂੰ-ਘੂੰ ਦਾ ਸ਼ੋਰ ਮਚਾਉਣਾ ਸ਼ੁਰੂ ਕਰ ਦਿੱਤਾ।

ਡਾਕੂ ਦੌੜ ਕੇ ਆਪਣੇ ਸਾਥੀਆਂ ਕੋਲ ਪਹੁੰਚਿਆ। ਉਸ ਨੇ ਕਿਹਾ, "ਭਰਾਵੋ! ਹੁਣ ਵਾਪਸ ਜਾਣ ਦਾ ਨਾਂ ਨਾ ਲਵੋ। ਸਾਡੇ ਘਰ ਵਿੱਚ ਬੜੇ ਡਰਾਵਣੇ ਭੂਤ ਆ ਗਏ ਹਨ। ਜਦੋਂ ਮੈਂ ਤੀਲੀ ਬਾਲਣ ਲਈ ਚੁਲ੍ਹੇ ਕੋਲ ਗਿਆ ਤਾਂ ਇਕ ਚੁੜੇਲ ਨੇ ਮੇਰਾ ਮੂੰਹ ਖੁਰਚ ਦਿੱਤਾ। ਇੱਕ ਭੂਤ ਵਿਹੜੇ ਵਿੱਚ ਖੜਾ ਸੀ। ਉਸ ਨੇ ਡੰਡਿਆਂ ਨਾਲ ਮੇਰੀ ਮੁਰੰਮਤ ਕੀਤੀ। ਦਰਵਾਜ਼ੇ ਵਿੱਚੋਂ ਨਿਕਲਣ ਲੱਗਾ ਤਾਂ ਇਕ ਹੋਰ ਭੂਤ ਨੇ ਮੇਰੀ ਲੱਤ ਤੇ ਛੁਰਾ ਮਾਰਿਆ। ਛੱਤ ਤੇ ਬੈਠਾ ਇਕ ਭੂਤ ਸ਼ੋਰ ਮਚਾਈ ਜਾਂਦਾ ਸੀ, "ਜਾਣ ਨਾ ਦਿਓ ਇਸ ਨੂੰ!" ਭਰਾਵੋ, ਮੇਰੀ ਤਾਂ ਕਿਸਮਤ ਚੰਗੀ ਸੀ, ਜਿਹੜਾ ਬਚ ਕੇ ਆ ਗਿਆ। ਹੁਣ ਉਸ ਘਰ ਵਿੱਚ ਜਾਣ ਦਾ ਖ਼ਿਆਲ ਹੀ ਛੱਡ ਦਿਓ।"

ਉਸ ਤੋਂ ਬਾਅਦ ਡਾਕੂਆਂ ਨੇ ਫੇਰ ਕਦੇ ਉਸ ਘਰ ਵੱਲ ਮੂੰਹ ਨਾ ਕੀਤਾ ਤੇ ਚਾਰੇ ਗਵੱਈਏ ਉਥੇ ਬੜੇ ਅਰਾਮ ਨਾਲ ਰਹਿਣ ਲੱਗ ਪਏ।

## ਅਭਿਆਸ

**I. ਦੱਸੋ ਭਲਾ:—**

1. ਚੌਹਾਂ ਮਿੱਤਰਾਂ ਨੇ ਡਾਕੂਆਂ ਦੇ ਘਰ ਤੇ ਕਿਸ ਤਰ੍ਹਾਂ ਕਬਜ਼ਾ ਕਰ ਲਿਆ?
2. ਜਿਹੜਾ ਡਾਕੂ ਵਾਪਸ ਆਇਆ ਉਸ ਨਾਲ ਕੀ ਬੀਤੀ?

**II. ਇਹ ਕਹਾਣੀ ਡਾਕੂ ਦੀ ਜ਼ਬਾਨੀ ਸੁਣਾਓ।**

**III. ਵਾਕ ਬਣਾਓ:—**

ਸ਼ਹਿਰ, ਸੜਕ, ਜੰਗਲ, ਦਰਖ਼ਤ, ਚੋਟੀ, ਟਹਿਣੀ, ਝੌਂਪੜੀ, ਡਾਕੂ, ਦੀਵਾ, ਗੁੱਛਾ, ਘਬਰਾ, ਨਿਧੜਕ, ਪੰਜੇ, ਭੂਤ, ਖੁਰਚ।

# ਪੀਂਘ



ਆਓ ਕੁੜੀਓ ਪੀਂਘਾਂ ਪਾਈਏ,
ਪੀਂਘਾਂ ਨੂੰ ਅਸਮਾਨ ਚੜ੍ਹਾਈਏ।
ਵਿੱਚ ਅਸਮਾਨੀ ਚਮਕਣ ਤਾਰੇ,
ਸੁਹਣੇ ਸੁਹਣੇ ਪਿਆਰੇ ਪਿਆਰੇ।
ਚੁਣ ਚੁਣ ਤਾਰੇ ਹਾਰ ਬਣਾਈਏ,
ਹਾਰ ਬਣਾ ਕੇ ਗਲ ਵਿੱਚ ਪਾਈਏ।
ਆਓ ਕੁੜੀਓ ਪੀਂਘਾਂ ਪਾਈਏ।
ਵਿੱਚ ਅਸਮਾਨਾਂ ਬੱਦਲ ਕਾਲੇ,
ਰਲ ਮਿਲ ਉਡੀਏ ਉਨ੍ਹਾਂ ਨਾਲੇ।
ਪੀਂਘ ਅਸਾਡੀ ਚੜ੍ਹਦੀ ਜਾਵੇ,
ਸਾਨੂੰ ਬੱਦਲਾਂ ਕੋਲ ਪੁਚਾਵੇ।
ਰਲ ਮਿਲ ਸਾਰੀਆਂ ਜੀ ਪਰਚਾਈਏ,
ਆਓ ਕੁੜੀਓ ਪੀਂਘਾਂ ਪਾਈਏ।

# ਕੁੱਬੜਾ ਬੌਣਾ

ਪੂਰਬੀ ਅਫ਼ਰੀਕਾ ਦੇ ਪਿੰਡ ਵਿੱਚ ਦੋ ਕਿਸਾਨ ਰਹਿੰਦੇ ਸਨ। ਇਕ ਦਾ ਨਾਂ ਸੀ ਕਵਾਕੂ ਤੇ ਦੂਜੇ ਦਾ ਨਿਕੂਮਾ। ਦੋਹਾਂ ਦੇ ਖੇਤ ਨਾਲ-ਨਾਲ ਸਨ ਤੇ ਉਹ ਹਮੇਸ਼ਾਂ ਇਕੱਠੇ ਹੀ ਕੰਮ ਤੇ ਜਾਇਆ ਕਰਦੇ ਸਨ। ਮੌਸਮ ਆਇਆ ਤਾਂ ਦੋਹਾਂ ਨੇ ਹਲ ਜੋਤ ਕੇ ਮੱਕੀ ਬੀਜ ਦਿੱਤੀ।

ਇਕ ਦਿਨ ਸਵੇਰੇ ਉਹ ਖੇਤਾਂ ਵਲ ਜਾ ਰਹੇ ਸਨ ਤਾਂ ਕਵਾਕੂ ਨੇ ਪੁਛਿਆ, "ਨਿਕੂਮਾ, ਤੇਰੀ ਮੱਕੀ ਕਿਸ ਤਰ੍ਹਾਂ ਉਗ ਰਹੀ ਹੈ?"

"ਕੁਝ ਵੀ ਨਹੀਂ।" ਨਿਕੂਮਾ ਨੇ ਜਵਾਬ ਦਿੱਤਾ, "ਬਾਰਸ਼ ਦੀ ਇਕ ਕਣੀ ਵੀ ਨਹੀਂ ਪਈ, ਮੱਕੀ ਕੀ ਉਗੇ।"

"ਮੇਰੇ ਖੇਤ ਵਿੱਚ ਵੀ ਕੁਝ ਨਹੀਂ ਹੋਇਆ," ਕਵਾਕੂ ਨੇ ਕਿਹਾ, "ਛੋਟੀਆਂ-ਛੋਟੀਆਂ ਕਰੂੰਬਲਾਂ ਫੁੱਟੀਆਂ ਹਨ, ਪਰ ਜੇ ਬਾਰਸ਼ ਨਾ ਹੋਈ ਤਾਂ ਧੁੱਪ ਵਿੱਚ ਝੁਲਸ ਜਾਣਗੀਆਂ।"

ਉਸ ਦਿਨ ਨਿਕੂਮਾ ਆਪਣੇ ਖੇਤ ਵਿੱਚ ਕੰਮ ਕਰ ਰਿਹਾ ਸੀ। ਉਸ ਨੇ ਵੇਖਿਆ ਕਿ ਦਰਖ਼ਤ ਥੱਲੇ ਇਕ ਛੋਟਾ ਜਿਹਾ ਆਦਮੀ ਮੁੱਢ ਨਾਲ ਢਾਸਣਾ ਲਾ ਕੇ ਬੈਠਾ ਹੋਇਆ ਹੈ। ਉਸ ਦੀ ਪਿੱਠ ਤੇ ਬਹੁਤ ਵੱਡਾ ਕੁਬ ਨਿਕਲਿਆ ਹੋਇਆ ਸੀ।



"ਨਮਸਕਾਰ ਵੀਰ।" ਨਿਕੂਮਾ ਨੇ ਕਿਹਾ, "ਮੈਂ ਤੈਨੂੰ ਪਹਿਲਾਂ ਕਦੇ ਨਹੀਂ ਵੇਖਿਆ। ਕੀ ਤੂੰ ਇਥੇ ਨੇੜੇ ਹੀ ਰਹਿੰਦਾ ਹੈਂ?"

"ਮੈਂ ਸਾਰੀਆਂ ਥਾਂਵਾਂ ਤੇ ਰਹਿੰਦਾ ਹਾਂ।" ਛੋਟੇ ਆਦਮੀ ਨੇ ਜਵਾਬ ਦਿੱਤਾ। "ਤੁਸੀਂ ਮੇਰਾ ਨਾਂ ਸੁਣਿਆ ਹੋਵੇਗਾ। ਮੈਨੂੰ ਯਾਂਕੋਪੋਨ ਜਾਂ ਕੁਬੜਾ ਬੌਣਾ ਕਹਿੰਦੇ ਹਨ।"

"ਓਹੋ! ਤੂੰ ਯਾਂਕੋਪੋਨ ਹੈਂ।" ਨਿਕੂਮਾ ਨੇ ਹੈਰਾਨ ਹੋ ਕੇ ਉਸ ਵੱਲ ਵੇਖਦਿਆਂ ਹੋਇਆਂ ਕਿਹਾ, "ਉਹੀ ਯਾਂਕੋਪੋਨ, ਜੋ ਬੜੇ ਅਜੀਬ ਕੰਮ ਕਰ ਸਕਦਾ ਹੈ?"

"ਬੇਸ਼ਕ! ਬੇਸ਼ਕ!" ਛੋਟੇ ਆਦਮੀ ਨੇ ਕਿਹਾ, "ਮੇਰੇ ਬਾਰੇ ਲੋਕਾਂ ਦਾ ਇਹ ਹੀ ਖ਼ਿਆਲ ਹੈ।"

"ਤਾਂ ਵੀਰ ਯਾਂਕੋਪੋਨ! ਥੋੜਾ ਮੇਰਾ ਕੰਮ ਵੀ ਕਰ ਦੇ।" ਨਿਕੂਮਾ ਨੇ ਬੇਨਤੀ ਕੀਤੀ। "ਵੇਖ ਇਸ ਕੜਕਦੀ ਧੁੱਪ ਵਿੱਚ ਮੱਕੀ ਦੀਆਂ ਛੋਟੀਆਂ-ਛੋਟੀਆਂ ਕਰੂੰਬਲਾਂ ਕਿਸ ਤਰ੍ਹਾਂ ਝੁਲਸ ਰਹੀਆਂ ਹਨ। ਥੋੜੀ ਜਿਹੀ ਬਾਰਸ਼ ਕਰਾ ਦੇਵੇਂ ਤਾਂ ਸਾਰਾ ਖੇਤ ਹਰਾ-ਭਰਾ ਹੋ ਜਾਏ।"

ਕੁਬੜੇ ਬੌਣੇ ਨੇ ਕਿਹਾ, "ਤੁਸੀਂ ਬਾਰਸ਼ ਚਾਹੁੰਦੇ ਹੋ ਤਾਂ ਇਸ ਦਰਖ਼ਤ ਤੋਂ ਇਕ ਟਹਿਣੀ ਤੋੜ ਲਓ ਤੇ ਹੌਲੀ-ਹੌਲੀ ਮੇਰੇ ਕੁੱਬ ਤੇ ਮਾਰੋ। ਧਿਆਨ ਰੱਖਣਾ, ਸੋਟੀ ਬਹੁਤ ਜ਼ੋਰ ਨਾਲ ਨਾ ਮਾਰਨਾ। ਇਸ ਨਾਲ ਮੈਨੂੰ ਬੜੀ ਤਕਲੀਫ਼ ਹੁੰਦੀ ਹੈ।"

ਨਿਕੂਮਾ ਨੇ ਦਰਖ਼ਤ ਤੋਂ ਇਕ ਪਤਲੀ ਜਿਹੀ ਟਹਿਣੀ ਤੋੜੀ ਤੇ ਬੌਣੇ ਦੀ ਪਿੱਠ ਤੇ ਹੌਲੀ-ਹੌਲੀ ਪੰਜ-ਸਤ ਵਾਰੀ ਮਾਰੀ। ਜਿਉਂ ਹੀ ਉਸ ਨੇ ਇਸ ਤਰ੍ਹਾਂ ਕੀਤਾ, ਬੱਦਲ ਚੜ੍ਹ ਆਏ ਤੇ ਬਾਰਸ਼ ਹੋਣ ਲੱਗ ਪਈ। ਥੋੜੇ ਹੀ ਚਿਰ ਵਿੱਚ ਉਸ ਦਾ ਸਾਰਾ ਖੇਤ ਪਾਣੀ ਨਾਲ ਭਰ ਗਿਆ।

ਨਿਕੂਮਾ ਛੋਟੇ-ਛੋਟੇ ਬੂਟਿਆਂ ਨੂੰ ਬਾਰਸ਼ ਵਿੱਚ ਝੂਮਦਾ ਵੇਖ ਕੇ ਬੜਾ ਖੁਸ਼ ਹੋ ਰਿਹਾ ਸੀ। ਉਸ ਨੇ ਮੁੜ ਕੇ ਛੋਟੇ ਆਦਮੀ ਦਾ ਧੰਨਵਾਦ ਕਰਨਾ ਚਾਹਿਆ, ਪਰ ਉਥੇ ਕੋਈ ਨਹੀਂ ਸੀ।

ਕੁਝ ਦਿਨਾਂ ਮਗਰੋਂ ਕਵਾਕੂ ਤੇ ਨਿਕੂਮਾ ਆਪਣੇ ਖੇਤਾਂ ਵੱਲ ਜਾਂਦਿਆਂ ਫੇਰ ਰਸਤੇ ਵਿੱਚ ਮਿਲੇ। ਨਿਕੂਮਾ ਨੇ ਪੁਛਿਆ, "ਕਵਾਕੂ! ਹੁਣ ਤੇਰਾ ਖੇਤ ਕਿਸ ਤਰ੍ਹਾਂ ਹੈ?"

"ਉਹੋ ਜਿਹਾ ਹੀ ਹੈ।" ਕਵਾਕੂ ਨੇ ਕਿਹਾ, "ਜੇ ਕੁਝ ਦਿਨ ਹੋਰ ਬਾਰਸ਼ ਨਾ ਹੋਈ ਤਾਂ ਖੇਤੀ ਬਿਲਕੁਲ ਸੁਕ ਜਾਏਗੀ।"

"ਬਾਰਸ਼ ਹੋਈ ਤਾਂ ਸੀ।" ਨਿਕੂਮਾ ਨੇ ਕਿਹਾ।

"ਬਾਰਸ਼!" ਕਵਾਕੂ ਹੈਰਾਨ ਹੋ ਕੇ ਉਸ ਦੇ ਮੂੰਹ ਵੱਲ ਵੇਖਣ ਲੱਗ ਪਿਆ, "ਕਿਉਂ ਮਜ਼ਾਕ ਕਰ ਰਿਹਾ ਹੈਂ?"

"ਨਹੀਂ, ਨਹੀਂ, ਕਵਾਕੂ।" ਨਿਕੂਮਾ ਨੇ ਗੰਭੀਰ ਹੋ ਕੇ ਜਵਾਬ ਦਿੱਤਾ। "ਮੇਰੇ ਪੌਦੇ ਤਾਂ ਗਿੱਠ-ਗਿੱਠ ਉੱਚੇ ਵੀ ਹੋ ਗਏ ਹਨ।" ਫੇਰ ਉਸ ਨੇ ਕੁਬੜੇ ਬੌਣੇ ਵਾਲੀ ਸਾਰੀ ਕਹਾਣੀ ਕਵਾਕੂ ਨੂੰ ਸੁਣਾਈ।

ਉਸ ਦਿਨ ਕਵਾਕੂ ਆਪਣੇ ਖੇਤ ਵਿੱਚ ਕੰਮ ਕਰ ਰਿਹਾ ਸੀ ਤਾਂ ਅਚਾਨਕ ਉਸ ਨੇ ਵੇਖਿਆ ਕਿ ਛੋਟਾ ਆਦਮੀ ਦਰਖ਼ਤ ਥੱਲੇ ਮੁੱਢ ਨਾਲ ਢਾਸਣਾ ਲਾ ਕੇ ਬੈਠਾ ਹੋਇਆ ਹੈ। ਉਸ ਦੀ ਪਿੱਠ ਤੇ ਬਹੁਤ ਵੱਡਾ ਕੁੱਬ ਨਿਕਲਿਆ ਹੋਇਆ ਸੀ।



"ਕੀ ਤੇਰਾ ਨਾਂ ਯਾਂਕੋਪੋਨ ਹੈ?" ਕਵਾਕੂ ਨੇ ਉਸ ਦੇ ਕੋਲ ਜਾ ਕੇ ਪੁਛਿਆ, "ਮੈਂ ਸੁਣਿਆ ਹੈ ਕਿ ਤੂੰ ਬਾਰਸ਼ ਕਰਾ ਸਕਦਾ ਹੈਂ।"

"ਹਾਂ, ਮੈਨੂੰ ਯਾਂਕੋਪੋਨ ਹੀ ਕਹਿੰਦੇ ਹਨ।" ਛੋਟੇ ਆਦਮੀ ਨੇ ਜਵਾਬ ਦਿੱਤਾ, "ਮੈਂ ਬਾਰਸ਼ ਕਰਾ ਸਕਦਾ ਹਾਂ।"

"ਤਾਂ ਥੋੜੀ ਜਿਹੀ ਬਾਰਸ਼ ਮੇਰੇ ਖੇਤ ਵਿੱਚ ਵੀ ਕਰਾ ਦੇ।" ਕਵਾਕੂ ਨੇ ਕਿਹਾ, "ਮੇਰੇ ਪੌਦੇ ਧੁੱਪ ਵਿੱਚ ਝੁਲਸ ਰਹੇ ਹਨ।"

ਬੌਣੇ ਨੇ ਕਿਹਾ, "ਜੇ ਤੈਨੂੰ ਬਾਰਸ਼ ਚਾਹੀਦੀ ਹੈ ਤਾਂ ਦਰਖ਼ਤ ਤੋਂ ਇਕ ਟਹਿਣੀ ਤੋੜ ਲੈ ਤੇ ਹੌਲੀ-ਹੌਲੀ ਮੇਰੇ ਕੁੱਬ ਤੇ ਮਾਰ, ਪਰ ਜ਼ਿਆਦਾ ਜ਼ੋਰ ਨਾਲ ਨਾ ਮਾਰੀਂ। ਇਸ ਤਰ੍ਹਾਂ ਮੈਨੂੰ ਬਹੁਤ ਤਕਲੀਫ਼ ਹੁੰਦੀ ਹੈ।"

ਕਵਾਕੂ ਨੇ ਦਰਖ਼ਤ ਤੋਂ ਇਕ ਮੋਟਾ ਡੰਡਾ ਤੋੜ ਲਿਆ ਤੇ ਕੁੱਬੜੇ ਦੀ ਪਿੱਠ ਤੇ ਜ਼ੋਰ-ਜ਼ੋਰ ਦੀ ਮਾਰਨ ਲੱਗਾ।

"ਬਿਲਕੁਲ ਹੌਲੀ-ਹੌਲੀ!" ਬੌਣੇ ਨੇ ਕਿਹਾ, "ਮੈਨੂੰ ਬਹੁਤ ਤਕਲੀਫ਼ ਹੋ ਰਹੀ ਹੈ।"

"ਥੋੜੀ ਤਕਲੀਫ਼ ਹੋ ਵੀ ਜਾਏ ਤਾਂ ਕੀ ਹੋਇਆ।" ਕਵਾਕੂ ਨੇ ਕਿਹਾ, "ਮੇਰੀ ਖੇਤੀ ਤਾਂ ਪਾਣੀ ਦੇ ਬਿਨਾਂ ਬਿਲਕੁਲ ਸੁਕ ਜਾਏਗੀ।" ਫੇਰ ਉਹ ਹੋਰ ਵੀ ਜ਼ੋਰ ਨਾਲ ਉਸ ਦੀ ਪਿੱਠ ਤੇ ਡੰਡੇ ਮਾਰਨ ਲੱਗ ਪਿਆ।

ਬੱਦਲ ਚੜ੍ਹ ਆਏ ਤੇ ਇਕ ਦਮ ਇੰਨਾ ਮੀਂਹ ਵਸਿਆ ਕਿ ਦੇਖਦੇ-ਦੇਖਦੇ ਹੀ ਸਾਰਾ ਖੇਤ ਪਾਣੀ ਵਿੱਚ ਡੁੱਬ ਗਿਆ।

"ਬਸ, ਬਸ!" ਕਵਾਕੂ ਚੀਕ ਕੇ ਬੋਲਿਆ, "ਮੈਨੂੰ ਹੋਰ ਪਾਣੀ ਨਹੀਂ ਚਾਹੀਦਾ! ਮੀਂਹ ਬੰਦ ਕਰ! ਨਹੀਂ ਤਾਂ ਸਾਰੀ ਖੇਤੀ ਤਬਾਹ ਹੋ ਜਾਏਗੀ।"

ਪਰ ਉਸ ਦੀ ਗੱਲ ਦਾ ਕਿਸੇ ਨੇ ਕੋਈ ਜਵਾਬ ਨਾ ਦਿੱਤਾ, ਕਿਉਂਕਿ ਬੌਣਾ ਗ਼ਾਇਬ ਹੋ ਚੁੱਕਾ ਸੀ। ਬੱਦਲ ਗੱਜਦੇ ਰਹੇ, ਮੀਂਹ ਵਸਦਾ ਰਿਹਾ ਤੇ ਕਵਾਕੂ ਦਾ ਖੇਤ ਇਕ ਡੂੰਘੀ ਝੀਲ ਬਣ ਕੇ ਰਹਿ ਗਿਆ।

## ਅਭਿਆਸ

**I. ਦੱਸੋ ਭਲਾ :—**

1. ਯਾਂਕੋਪੋਨ ਕੌਣ ਸੀ?
2. ਯਾਂਕੋਪੋਨ ਕੀ ਕਰ ਸਕਦਾ ਸੀ?
3. ਨਿਕੂਮਾ ਨੂੰ ਕੁੱਬੜਾ ਬੌਣਾ ਕਿੱਥੇ ਮਿਲਿਆ?
4. ਨਿਕੂਮਾ ਨੇ ਉਸ ਨੂੰ ਕੀ ਬੇਨਤੀ ਕੀਤੀ?
5. ਕੁੱਬੜੇ ਬੌਣੇ ਨੇ ਨਿਕੂਮਾ ਨੂੰ ਕੀ ਕਰਨ ਲਈ ਕਿਹਾ?
6. ਕੁੱਬੜੇ ਬੌਣੇ ਦੀ ਪਿੱਠ ਤੇ ਸੋਟੀਆਂ ਮਾਰਨ ਨਾਲ ਕੀ ਹੋਇਆ?
7. ਕਵਾਕੂ ਨੇ ਬੌਣੇ ਨੂੰ ਕੀ ਕਿਹਾ?
8. ਕਵਾਕੂ ਨੇ ਬੌਣੇ ਨੂੰ ਜ਼ੋਰ-ਜ਼ੋਰ ਦੀਆਂ ਸੋਟੀਆਂ ਕਿਉਂ ਮਾਰੀਆਂ?
9. ਬੌਣੇ ਨੂੰ ਜ਼ੋਰ-ਜ਼ੋਰ ਦੀਆਂ ਸੋਟੀਆਂ ਮਾਰਨ ਦਾ ਕੀ ਅਸਰ ਹੋਇਆ?
10. ਕਵਾਕੂ ਨੂੰ ਲਾਲਚ ਕਰਨ ਦੀ ਕੀ ਸਜ਼ਾ ਮਿਲੀ?

**II. ਵਾਕ ਬਣਾਓ :—**

ਮੌਸਮ, ਕਰੂੰਬਲਾਂ ਫੁਟਣਾ, ਝੁਲਸ ਜਾਣਾ, ਅਜੀਬ, ਬੇਨਤੀ ਕਰਨਾ, ਕਣੀਆਂ, ਹੈਰਾਣ ਹੋਣਾ, ਅਚਾਨਕ, ਤਕਲੀਫ਼।

**III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

# ਮੱਕੜੀ

ਤੁਸੀਂ ਮੱਕੜੀ ਦਾ ਜਾਲਾ ਤਾਂ ਵੇਖਿਆ ਹੋਵੇਗਾ। ਘਰ ਦੀਆਂ ਛੱਤਾਂ ਨਾਲ ਜਾਂ ਕੰਧਾਂ ਦੀਆਂ ਨੁਕਰਾਂ ਵਿੱਚ ਜਾਲਾ ਲੱਗ ਜਾਂਦਾ ਹੈ ਤਾਂ ਤੁਸੀਂ ਸੋਟੀ ਲੈ ਕੇ ਇਸ ਨੂੰ ਸਾਫ਼ ਕਰ ਦੇਂਦੇ ਹੋ। ਤੁਹਾਨੂੰ ਸ਼ਾਇਦ ਪਤਾ ਨਹੀਂ ਕਿ ਇਸ ਜਾਲੇ ਨੂੰ ਬਣਾਉਣ ਵਾਲੀ ਮੱਕੜੀ ਕਿੰਨੀ ਵੱਡੀ ਕਾਰੀਗਰ ਹੈ।



ਮੱਕੜੀ ਕੇਵਲ ਘਰਾਂ ਵਿੱਚ ਹੀ ਨਹੀਂ ਬਲਕਿ ਹਰ ਕਿਸਮ ਦੇ ਅਸਥਾਨਾਂ ਵਿੱਚ ਰਹਿ ਸਕਦੀ ਹੈ। ਜੰਗਲਾਂ ਵਿੱਚ, ਮੈਦਾਨਾਂ ਵਿੱਚ ਤੇ ਪਹਾੜਾਂ ਦੀਆਂ ਉੱਚੀਆਂ ਚੋਟੀਆਂ ਤੇ ਵੀ ਮੱਕੜੀ ਮਿਲਦੀ ਹੈ। ਉਹ ਦਰਖ਼ਤਾਂ ਵਿੱਚ, ਜ਼ਮੀਨ ਦੇ ਅੰਦਰ ਖੁੱਡਾਂ ਵਿੱਚ ਤੇ ਸਮੁੰਦਰ ਦੇ ਥੱਲੇ ਪਾਣੀ ਵਿੱਚ ਵੀ ਰਹਿ ਸਕਦੀ ਹੈ।

ਜਿਹੜੀਆਂ ਮੱਕੜੀਆਂ ਤੁਸੀਂ ਆਪਣੇ ਘਰ ਜਾਂ ਬਾਗ਼ ਵਿੱਚ ਵੇਖਦੇ ਹੋ, ਉਹ ਆਮ ਤੌਰ ਤੇ ਜਾਲਾ ਤਣਨ ਵਾਲੀਆਂ ਮੱਕੜੀਆਂ ਹਨ। ਮੱਕੜੀ ਦਾ ਜਾਲਾ ਉਸ ਦਾ ਘਰ ਵੀ ਹੈ ਤੇ ਉਸ ਦੀ ਫਾਹੀ ਵੀ। ਹਰ ਇਕ ਮੱਕੜੀ ਆਪਣਾ ਅਲਗ ਕਿਸਮ ਦਾ ਜਾਲਾ ਤਣਦੀ ਹੈ। ਇਸ ਜਾਲੇ ਦਾ ਧਾਗਾ ਰੇਸ਼ਮ ਵਰਗਾ ਹੁੰਦਾ ਹੈ।

ਮੱਕੜੀ ਦੇ ਸਰੀਰ ਵਿੱਚ ਰੇਸ਼ਮ ਬਣਾਉਣ ਵਾਲੀਆਂ ਗਿਲ੍ਹਟੀਆਂ ਹੁੰਦੀਆਂ ਹਨ। ਇਨ੍ਹਾਂ ਗਿਲ੍ਹਟੀਆਂ ਵਿੱਚੋਂ ਰਸ ਨਿਕਲਦਾ ਹੈ ਜੋ ਸੁੱਕ ਕੇ ਰਸ ਦੀ ਤਾਰ ਬਣ ਜਾਂਦਾ ਹੈ। ਇਨ੍ਹਾਂ ਗਿਲ੍ਹਟੀਆਂ ਵਿੱਚੋਂ ਹੀ ਇਕ ਹੋਰ ਕਿਸਮ ਦਾ ਰਸ ਨਿਕਲਦਾ ਹੈ ਜੋ ਚੀੜ੍ਹਾ ਹੁੰਦਾ ਹੈ। ਮੱਕੜੀ ਆਪਣਾ ਜਾਲਾ ਤਣ ਕੇ ਸੁੱਕੀਆਂ ਤਾਰਾਂ ਉੱਤੇ ਹੀ ਚਲਦੀ ਹੈ। ਉਹ ਚੰਬੜਨ ਵਾਲੀਆਂ ਤਾਰਾਂ ਦੇ ਨੇੜੇ ਨਹੀਂ ਜਾਂਦੀ। ਜਦੋਂ ਕੋਈ ਕੀੜਾ

ਚੀੜ੍ਹੀਆਂ ਤਾਰਾਂ ਕੋਲ ਆਉਂਦਾ ਹੈ ਤਾਂ ਉਹ ਫਾਹੀ ਵਿੱਚ ਫਸ ਜਾਂਦਾ ਹੈ। ਤਦ ਜਾਲਾ ਹਿਲਦਾ ਹੈ ਤੇ ਮੱਕੜੀ ਨੂੰ ਪਤਾ ਲੱਗ ਜਾਂਦਾ ਹੈ ਕਿ ਸ਼ਿਕਾਰ ਫਸ ਗਿਆ ਹੈ। ਮੱਕੜੀ ਛੇਤੀ ਨਾਲ ਆ ਕੇ ਆਪਣੇ ਸ਼ਿਕਾਰ ਨੂੰ ਡੰਗ ਮਾਰਦੀ ਹੈ। ਇਸ ਨਾਲ ਕੀੜਾ ਸ਼ਕਤੀ ਹੀਨ ਹੋ ਜਾਂਦਾ ਹੈ। ਮੱਕੜੀ ਦਾ ਜ਼ਹਿਰ ਆਦਮੀ ਨੂੰ ਤਾਂ ਕੁਝ ਨਹੀਂ ਕਹਿੰਦਾ, ਪਰ ਕੀੜਿਆਂ ਵਾਸਤੇ ਘਾਤਕ ਹੁੰਦਾ ਹੈ।

ਮੱਕੜੀ ਆਪਣੇ ਸ਼ਿਕਾਰ ਦੁਆਲੇ ਹੋਰ ਜਾਲਾ ਤਣ ਕੇ ਉਸ ਨੂੰ ਚੰਗੀ ਤਰ੍ਹਾਂ ਕਾਬੂ ਕਰ ਲੈਂਦੀ ਹੈ। ਕਈ ਵਾਰੀ ਮਕੜੀ ਸ਼ਿਕਾਰ ਕੀਤੇ ਹੋਏ ਕੀੜੇ ਸਾਂਭ ਕੇ ਰਖ ਲੈਂਦੀ ਹੈ। ਜਦੋਂ ਖ਼ੁਰਾਕ ਨਾ ਮਿਲੇ ਤਾਂ ਉਨ੍ਹਾਂ ਨੂੰ ਖਾਂਦੀ ਹੈ।

ਸਾਇੰਸਦਾਨਾਂ ਨੇ ਮੱਕੜੀਆਂ ਦੀਆਂ 30,000 ਕਿਸਮਾਂ ਗਿਣੀਆਂ ਹਨ। ਸਭ ਮੱਕੜੀਆਂ ਰੇਸ਼ਮ ਬਣਾਂਦੀਆਂ ਹਨ। ਪਰ ਕਈ ਜਾਲਾ ਨਹੀਂ ਤਣਦੀਆਂ। ਉਹ ਇਸ ਰੇਸ਼ਮ ਨੂੰ ਦੁਸ਼ਮਣ ਤੋਂ ਬਚਾਉਣ ਲਈ ਆਪਣੇ ਆਂਡਿਆਂ ਦੁਆਲੇ ਲਪੇਟ ਦੇਂਦੀਆਂ ਹਨ। ਇਕ ਦਰੱਖ਼ਤ ਤੋਂ ਦੂਜੇ ਦਰੱਖ਼ਤ ਤੇ ਜਾਣ ਲਈ ਰੇਸ਼ਮ ਦੀ ਤਾਰ ਪੁਲ ਦਾ ਕੰਮ ਦੇਂਦੀ ਹੈ।

ਮੱਕੜੀ ਜੰਮਦਿਆਂ ਹੀ ਰੇਸ਼ਮ ਬੁਣਨਾ ਸ਼ੁਰੂ ਕਰ ਦੇਂਦੀ ਹੈ ਤੇ ਸਾਰੀ ਉਮਰ ਰੇਸ਼ਮ ਬਣਾਂਦੀ ਰਹਿੰਦੀ ਹੈ। ਅਗਰ ਜਾਲੇ ਦਾ ਕੋਈ ਹਿੱਸਾ ਖ਼ਰਾਬ ਹੋ ਜਾਏ ਤਾਂ ਮੱਕੜੀ ਉਸ ਦੀ ਮੁਰੰਮਤ ਕਰ ਦੇਂਦੀ ਹੈ। ਪਰ ਇਹ ਜਾਲਾ ਬਹੁਤਾ ਚਿਰ ਨਹੀਂ ਰਹਿੰਦਾ। ਆਮ ਤੌਰ ਤੇ ਇਕ ਦਿਨ ਦੇ ਬਾਅਦ ਹੀ ਨਵਾਂ ਜਾਲਾ ਬਨਾਉਣਾ ਪੈਂਦਾ ਹੈ।

## ਅਭਿਆਸ

**I. ਦੱਸੋ ਭਲਾ :—**

1. ਮੱਕੜੀ ਕਿੱਥੇ ਰਹਿੰਦੀ ਹੈ?
2. ਮੱਕੜੀ ਦਾ ਜਾਲਾ ਕੀ ਚੀਜ਼ ਹੈ?
3. ਜਾਲੇ ਤੋਂ ਮੱਕੜੀ ਕੀ ਕੰਮ ਲੈਂਦੀ ਹੈ?
4. ਮੱਕੜੀ ਆਪਣੇ ਜਾਲੇ ਵਿੱਚ ਆਪ ਕਿਉਂ ਨਹੀਂ ਫਸ ਜਾਂਦੀ?
5. ਮੱਕੜੀ ਨੂੰ ਕਿਸ ਤਰ੍ਹਾਂ ਪਤਾ ਲੱਗਦਾ ਹੈ ਕਿ ਕੋਈ ਸ਼ਿਕਾਰ ਜਾਲ ਵਿੱਚ ਫਸ ਗਿਆ ਹੈ?
6. ਮੱਕੜੀ ਆਪਣੇ ਸ਼ਿਕਾਰ ਨੂੰ ਪੱਕੀ ਤਰ੍ਹਾਂ ਕਾਬੂ ਕਰਨ ਲਈ ਕੀ ਕਰਦੀ ਹੈ?
7. ਮੱਕੜੀ ਦੀਆਂ ਕਿੰਨੀਆਂ ਕਿਸਮਾਂ ਹਨ?

**II. ਆਪਣੇ ਘਰ ਦੇ ਅੰਦਰ ਜਾਂ ਬਾਗ਼ ਵਿੱਚ ਮੱਕੜੀ ਦਾ ਜਾਲਾ ਤਲਾਸ਼ ਕਰੋ।**

**III. ਜਾਲੇ ਵਿੱਚ ਸ਼ਿਕਾਰ ਫਸਦਾ ਵੇਖੋ ਤੇ ਫੇਰ ਵੇਖੋ ਮੱਕੜੀ ਕੀ ਕਰਦੀ ਹੈ।**

**IV. ਇਹ ਵਾਕ ਪੂਰੇ ਕਰੋ :—**

1. ਮੱਕੜੀ ਕੇਵਲ ਘਰਾਂ ਵਿੱਚ ਹੀ....................
2. ਮੱਕੜੀ ਹਰ ਜਗ੍ਹਾ ਤੇ ਰਹਿ....................

3. ਮੱਕੜੀ ਦਾ ਜਾਲਾ ਉਸ ਦਾ ਘਰ ਵੀ ਹੈ ਤੇ...................

4. ਜਾਲੇ ਦਾ ਧਾਗਾ ਰੇਸ਼ਮ..................

5. ਮੱਕੜੀ ਜਾਲੇ ਦੀਆਂ ਸੁਕੀਆਂ ਤਾਰਾਂ ਤੇ ਹੀ..................

6. ਮੱਕੜੀ ਚੰਬੜਨ ਵਾਲੀਆਂ ਤਾਰਾਂ...................

7. ਕੋਈ ਕੀੜਾ ਜਾਲ ਵਿੱਚ ਫਸ ਜਾਏ ਤਾਂ ਮੱਕੜੀ ਛੇਤੀ ਨਾਲ ਆ ਕੇ..................

**V. ਮੱਕੜੀ ਬਾਰੇ ਦਸ ਵਾਕ ਲਿਖੋ।**



# ਮਾਇਆ ਦਾਸ

## (1)

ਬੜੇ ਚਿਰ ਦੀ ਗੱਲ ਹੈ, ਇਕ ਰਾਜਾ ਸੀ। ਉਸ ਦਾ ਨਾਂ ਸੀ ਮਾਇਆ ਦਾਸ। ਉਸ ਨੂੰ ਸੋਨਾ ਇਕੱਠਾ ਕਰਨ ਦੀ ਬੜੀ ਧੁਨ ਲੱਗੀ ਹੋਈ ਸੀ। ਉਸ ਦੀ ਇਕ ਛੋਟੀ ਜਿਹੀ ਲੜਕੀ ਸੀ, ਜਿਸ ਦਾ ਨਾਂ ਪਦਮਾ ਸੀ। ਉਹ ਉਸ ਨਾਲ ਬੜਾ ਪਿਆਰ ਕਰਦਾ ਸੀ, ਪਰ ਸੰਸਾਰ ਵਿੱਚ ਸਭ ਤੋਂ ਵਧ ਕੇ ਉਸ ਨੂੰ ਸੋਨੇ ਨਾਲ ਪਿਆਰ ਸੀ।

ਮਾਇਆ ਦਾਸ ਨੇ ਆਪਣੇ ਮਹੱਲ ਦੇ ਭੋਰੇ ਵਿੱਚ ਸੋਨੇ ਦੇ ਗਹਿਣਿਆਂ ਤੇ ਸਿੱਕਿਆਂ ਦੇ ਢੇਰ ਲੱਗਾ ਰਖੇ ਸਨ। ਜਦੋਂ ਕਦੀ ਉਹ ਆਪਣਾ ਦਿਲ ਪਰਚਾਉਣਾ ਚਾਹੁੰਦਾ ਤਾਂ ਭੋਰੇ ਵਿੱਚ ਚਲਾ ਜਾਂਦਾ। ਅੰਦਰੋਂ ਜੰਦਰਾ ਮਾਰ ਕੇ ਉਹ ਸੋਨੇ ਦੇ ਗਹਿਣਿਆਂ ਤੇ ਸਿੱਕਿਆਂ ਦੇ ਸੰਦੂਕ ਖੋਲ੍ਹ ਲੈਂਦਾ ਤੇ ਉਨ੍ਹਾਂ ਨੂੰ ਵੇਖ-ਵੇਖ ਕੇ ਬੜਾ ਖ਼ੁਸ਼ ਹੁੰਦਾ। ਸੋਨੇ ਦੇ ਢੇਰ ਦਿਨੋਂ-ਦਿਨ ਵਧਦੇ ਜਾ ਰਹੇ ਸਨ, ਪਰ ਉਸ ਦੀ ਭੁੱਖ ਅਜੇ ਵੀ ਮਿਟਦੀ ਨਹੀਂ ਸੀ। ਉਹ ਹਰ ਵੇਲੇ ਇਸੇ ਚਿੰਤਾ ਵਿੱਚ ਰਹਿੰਦਾ ਸੀ ਕਿ ਉਸ ਦੇ ਪਾਸ ਕਾਫੀ ਸੋਨਾ ਨਹੀਂ।



ਇਕ ਦਿਨ ਮਾਇਆ ਦਾਸ ਆਪਣੇ ਭੋਰੇ ਵਿੱਚ ਬੈਠਾ ਥੈਲੀਆਂ ਵਿੱਚੋਂ ਸੋਨੇ ਦੀਆਂ ਮੁਹਰਾਂ ਕੱਢ ਕੇ ਗਿਣ ਰਿਹਾ ਸੀ। ਅਚਾਨਕ ਉਸ ਨੂੰ ਇਸ ਤਰ੍ਹਾਂ ਝੌਲਾ ਪਿਆ, ਜਿਵੇਂ ਕਿ ਕੋਈ ਭੋਰੇ ਦੇ ਅੰਦਰ ਹੋਵੇ। ਉਸ ਨੇ ਉਪਰ ਤਕਿਆ ਤਾਂ ਕੀ ਵੇਖਦਾ ਹੈ ਕਿ ਇਕ ਓਪਰਾ ਆਦਮੀ ਖੜਾ ਹੈ ਅਤੇ ਮਾਇਆ ਦਾਸ ਵੱਲ ਵੇਖ-ਵੇਖ

ਕੇ ਹੱਸ ਰਿਹਾ ਹੈ। ਮਾਇਆ ਦਾਸ ਬੜਾ ਘਬਰਾਇਆ। ਉਸ ਨੇ ਸੋਚਿਆ ਕਿ ਮੈਂ ਤਾਂ ਦਰਵਾਜ਼ੇ ਨੂੰ ਜੰਦਰਾ ਮਾਰਿਆ ਹੋਇਆ ਸੀ, ਫੇਰ ਇਹ ਆਦਮੀ ਅੰਦਰ ਕਿਸ ਤਰ੍ਹਾਂ ਆ ਗਿਆ?

ਓਪਰੇ ਆਦਮੀ ਨੇ ਮੁਸਕਰਾ ਕੇ ਕਿਹਾ, "ਮਾਇਆ ਦਾਸ, ਮੈਨੂੰ ਚੋਰ ਸਮਝ ਕੇ ਘਾਬਰ ਨਹੀਂ। ਮੈਂ ਦੇਵਤਾ ਹਾਂ ਤੇ ਮੈਨੂੰ ਦਰਵਾਜ਼ੇ ਖੋਲ੍ਹਣ ਦੀ ਲੋੜ ਨਹੀਂ ਪੈਂਦੀ। ਮਾਇਆ ਦਾਸ, ਮੈਂ ਸਿਰਫ਼ ਤੈਨੂੰ ਵੇਖਣ ਆਇਆ ਹਾਂ। ਮੇਰਾ ਖ਼ਿਆਲ ਏ ਤੈਨੂੰ ਹੋਰ ਸੋਨਾ ਇਕੱਠਾ ਕਰਨ ਦੀ ਇੱਛਾ ਤਾਂ ਨਹੀਂ ਰਹੀ ਹੋਵੇਗੀ?"

"ਇਹ ਤਾਂ ਕੁਝ ਵੀ ਨਹੀਂ, ਮਹਾਰਾਜ!" ਮਾਇਆ ਦਾਸ ਨੇ ਨਿਰਾਸਤਾ ਭਰੀ ਅਵਾਜ਼ ਵਿੱਚ ਕਿਹਾ।

"ਮਾਇਆ ਦਾਸ! ਕੀ ਤੂੰ ਇੰਨਾ ਸੋਨਾ ਇਕੱਠਾ ਕਰਕੇ ਵੀ ਨਹੀਂ ਰਜਿਆ? ਅੱਛਾ ਬੋਲ, ਤੈਨੂੰ ਕਿੰਨਾ ਸੋਨਾ ਹੋਰ ਚਾਹੀਦਾ ਹੈ?" ਦੇਵਤੇ ਨੇ ਕਿਹਾ।

ਮਾਇਆ ਦਾਸ ਸੋਚ ਵਿੱਚ ਪੈ ਗਿਆ ਕਿ ਕਿੰਨਾ ਸੋਨਾ ਮੰਗਾਂ—ਸੌ ਮਣ, ਦੋ ਸੌ ਮਣ, ਹਜ਼ਾਰ ਮਣ, ਕੀ ਕੋਈ ਸੋਨੇ ਦਾ ਪਹਾੜ ਮੰਗ ਲਵਾਂ—ਪਰ ਨਹੀਂ, ਇਹ ਵੀ ਕਾਫੀ ਨਹੀਂ। ਅੰਤ ਵਿੱਚ ਉਸ ਨੂੰ ਇਕ ਅਨੋਖਾ ਖ਼ਿਆਲ ਸੁਝਿਆ ਅਤੇ ਉਸ ਦਾ ਚਿਹਰਾ ਖੁਸ਼ੀ ਨਾਲ ਚਮਕ ਉਠਿਆ।

ਦੇਵਤੇ ਨੇ ਮੁਸਕਰਾ ਕੇ ਕਿਹਾ, "ਕਿਉਂ ਮਾਇਆ ਦਾਸ, ਸੋਚ ਲਿਆ ਈ?"

"ਹਾਂ ਮਹਾਰਾਜ!" ਮਾਇਆ ਦਾਸ ਨੇ ਕਿਹਾ, "ਮੈਂ ਚਾਹੁੰਦਾ ਹਾਂ ਕਿ ਮੈਂ ਜਿਸ ਚੀਜ਼ ਨੂੰ ਹੱਥ ਲਾਵਾਂ, ਉਹੀ ਸੋਨੇ ਦੀ ਹੋ ਜਾਵੇ।"

"ਵਾਹ!" ਦੇਵਤੇ ਨੇ ਮੁਸਕਰਾ ਕੇ ਕਿਹਾ, "ਬੜਾ ਅਜੀਬ ਵਰ ਮੰਗ ਲਿਆ ਈ। ਪਰ ਸੋਚ ਲੈ, ਇਹ ਵਰ ਪਾ ਕੇ ਪਛਤਾਵੇਂਗਾ ਤਾਂ ਨਹੀਂ?"

"ਨਹੀਂ ਮਹਾਰਾਜ! ਪਛਤਾਵਾਂਗਾ ਕਿਉਂ।" ਮਾਇਆ ਦਾਸ ਨੇ ਉੱਤਰ ਦਿੱਤਾ।

"ਅੱਛਾ ਜਾ," ਦੇਵਤੇ ਨੇ ਕਿਹਾ, "ਕੱਲ ਸੂਰਜ ਨਿਕਲਦੇ ਹੀ ਤੈਨੂੰ ਇਹ ਸ਼ਕਤੀ ਮਿਲ ਜਾਵੇਗੀ।"

## ਅਭਿਆਸ

**I. ਦੱਸੋ ਭਲਾ :—**

1. ਮਾਇਆ ਦਾਸ ਨੂੰ ਕਿਹੜੀ ਚੀਜ਼ ਸਭ ਤੋਂ ਵਧ ਪਿਆਰੀ ਸੀ?
2. ਮਾਇਆ ਦਾਸ ਨੇ ਦੇਵਤੇ ਕੋਲੋਂ ਕੀ ਵਰ ਮੰਗਿਆ?

**II. ਵਾਕ ਬਣਾਓ :—**

ਮੁਹਰਾਂ, ਗਹਿਣੇ, ਜੰਦਰਾ, ਸੋਨਾ, ਨਿਰਾਸ਼ਾ, ਦੇਵਤਾ, ਅਜੀਬ, ਸ਼ਕਤੀ।

III. ਇਸ ਗੱਲ-ਬਾਤ ਨੂੰ ਪੂਰਾ ਕਰੋ:—

ਦੇਵਤਾ—ਮਾਇਆ ਦਾਸ! ਮੈਂ ਸਿਰਫ਼ ਤੈਨੂੰ ਵੇਖਣ ਆਇਆ ਹਾਂ। ਕੀ ਤੈਨੂੰ ਹੋਰ ਸੋਨਾ..

.......................................................................................................

ਮਾਇਆ ਦਾਸ—ਇਹ ਤਾਂ ਕੁਝ .......................................................................

ਦੇਵਤਾ—ਕੀ ਤੂੰ ਇੰਨਾ ਸੋਨਾ ..........................................................................

ਮਾਇਆ ਦਾਸ—ਮੈਂ ਚਾਹੁੰਦਾ ਹਾਂ ....................................................................

ਦੇਵਤਾ—ਬੜਾ ਅਜੀਬ ਵਰ ਮੰਗ ਲਿਆ ਈ। ਅੱਛਾ ਜਾ, ਕੱਲ ਸੂਰਜ..................

# ਮਾਇਆ ਦਾਸ
## (2)



ਸੂਰਜ ਦੀਆਂ ਪਹਿਲੀਆਂ ਕਿਰਨਾਂ ਬਾਰੀ ਵਿੱਚੋਂ ਕਮਰੇ ਵਿੱਚ ਆ ਰਹੀਆਂ ਸਨ। ਜਦ ਮਾਇਆ ਦਾਸ ਦੀ ਅੱਖ ਖੁਲ੍ਹੀ ਤਾਂ ਉਸ ਨੂੰ ਇਉਂ ਭਾਸਿਆ ਜਿਵੇਂ ਕਿ ਸਾਹਮਣੇ ਚਿੱਟੀ ਕੰਧ ਉਪਰ ਪੈ ਰਿਹਾ ਧੁੱਪ ਦਾ ਲਿਸ਼ਕਾਰਾ ਅੱਗੇ ਨਾਲੋਂ ਕੁਝ ਵਧੇਰੇ ਪੀਲਾ ਹੈ। ਅਚਾਨਕ ਉਸ ਨੂੰ ਪਿਛਲੇ ਦਿਨ ਵਾਲੀ ਘਟਨਾ ਯਾਦ ਆਈ ਅਤੇ ਉਹ ਉਛਲ ਕੇ ਖੜਾ ਹੋ ਗਿਆ। ਜਿਸ ਬਿਸਤਰੇ ਉਪਰ ਉਹ ਸੁੱਤਾ ਹੋਇਆ ਸੀ, ਉਹ ਸੋਨੇ ਦਾ ਬਣ ਚੁੱਕਾ ਸੀ। ਇਹ ਵੇਖ ਕੇ ਮਾਇਆ ਦਾਸ ਨੇ ਕਿਹਾ, "ਕੀ ਦੇਵਤਾ ਦਾ ਵਰ ਮੈਨੂੰ ਸੱਚਮੁਚ ਮਿਲ ਗਿਆ ਹੈ?" ਉਸ ਨੂੰ ਆਪਣੀਆਂ ਅੱਖਾਂ ਤੇ ਯਕੀਨ ਨਾ ਆਇਆ। ਉਸ ਨੇ ਨੇੜੇ ਪਈ ਹੋਈ ਚੌਂਕੀ ਨੂੰ ਹੱਥ ਲਾਇਆ ਤਾਂ ਉਹ ਪਲ ਵਿੱਚ ਸੋਨੇ ਦੀ ਬਣ ਗਈ।

ਮਾਇਆ ਦਾਸ ਨੇ ਝਟ ਕਪੜੇ ਪਾਏ। ਸਰੀਰ ਨਾਲ ਛੋਂਹਦਿਆਂ ਹੀ ਉਹ ਵੀ ਸੋਨੇ ਦੇ ਬਣ ਗਏ—ਉਸੇ ਤਰ੍ਹਾਂ ਨਰਮ ਤੇ ਮੁਲਾਇਮ, ਭਾਵੇਂ ਕੁਝ ਭਾਰੇ-ਭਾਰੇ ਹੋ ਗਏ ਸਨ। ਉਹ ਛੇਤੀ-ਛੇਤੀ ਬਾਗ਼ ਵਿੱਚ ਗਿਆ। ਗੁਲਾਬ ਦੇ ਲਾਲ, ਚਿੱਟੇ, ਗੁਲਾਬੀ ਫੁੱਲ ਖਿੜੇ ਹੋਏ ਸਨ। ਉਹ ਸਭ ਨੂੰ ਛੋਹਣ ਲੱਗਾ। ਉਸ ਦਾ

ਹੱਥ ਲੱਗਦਿਆਂ ਹੀ ਸਭ ਸੋਨੇ ਦੇ ਬਣਦੇ ਗਏ। ਉਸ ਨੇ ਰੁੱਖਾਂ, ਬੂਟਿਆਂ ਤੇ ਪੱਤਿਆਂ ਨੂੰ ਵੀ ਛੋਹ-ਛੋਹ ਕੇ ਸੋਨੇ ਦਾ ਬਣਾ ਦਿੱਤਾ। ਕਿੰਨਾ ਅਜੀਬ ਬਾਗ਼ ਬਣ ਗਿਆ ਸੀ! ਮਾਇਆ ਦਾਸ ਮਨ ਹੀ ਮਨ ਵਿੱਚ ਹੈਰਾਨ ਹੋ ਰਿਹਾ ਸੀ ਤੇ ਕਹਿ ਰਿਹਾ ਸੀ ਕਿ ਹੁਣ ਮੇਰੇ ਵਰਗਾ ਧਨਵਾਨ ਸੰਸਾਰ ਵਿੱਚ ਹੋਰ ਕੌਣ ਹੋਵੇਗਾ, ਇੰਨਾ ਸੋਨਾ ਕਿਸੇ ਕੋਲ ਨਹੀਂ ਹੋ ਸਕਦਾ।

ਛਾਹ ਵੇਲਾ ਹੋ ਗਿਆ ਸੀ ਅਤੇ ਸਵੇਰ ਦੀ ਤਾਜ਼ੀ ਹਵਾ ਵਿੱਚ ਫਿਰਨ ਕਰਕੇ ਮਾਇਆ ਦਾਸ ਨੂੰ ਡਾਢੀ ਭੁੱਖ ਲੱਗ ਆਈ ਸੀ। ਉਹ ਮਹੱਲ ਵਿੱਚ ਗਿਆ। ਭੋਜਨ ਥਾਲ ਵਿੱਚ ਪਰੋਸਿਆ ਹੋਇਆ ਸੀ— ਮੱਖਣ, ਤਾਜ਼ੀ ਗਰਮ ਮਿਠਾਈ ਸਮੋਸੇ ਤੇ ਦੁੱਧ।

ਮਾਇਆ ਦਾਸ ਨੇ ਇਕ ਗੁਲਾਬ ਜਾਮਨੂੰ ਚੁੱਕ ਕੇ ਮੂੰਹ ਵਿੱਚ ਪਾਇਆ, ਪਰ ਉਹ ਤਾਂ ਸੋਨੇ ਦਾ ਗਰਮ ਗੋਲਾ ਬਣ ਚੁੱਕਾ ਸੀ। ਉਸ ਦਾ ਮੂੰਹ ਸੜ ਗਿਆ, ਤੇ ਉਸ ਨੇ ਛੇਤੀਂ ਨਾਲ ਉਸ ਨੂੰ ਬਾਹਰ ਉਗਲ ਦਿੱਤਾ।

ਜਦੋਂ ਉਸ ਨੇ ਨਰਮ-ਨਰਮ ਮੱਖਣ ਨੂੰ ਹੱਥ ਲਾਇਆ ਤਾਂ ਉਹ ਪੀਲੇ ਸੋਨੇ ਦਾ ਸਖਤ ਟੁਕੜਾ ਬਣ ਗਿਆ। ਹੁਣ ਮਾਇਆ ਦਾਸ ਨੂੰ ਪਤਾ ਲੱਗਾ ਕਿ ਸੋਨਾ ਪ੍ਰਾਪਤ ਕਰਨ ਦੀ ਲਾਲਸਾ ਉਸ ਨੂੰ ਕਿੱਥੇ ਲੈ ਗਈ ਹੈ। ਪਰ ਉਹ ਛੇਤੀ ਹਾਰ ਮੰਨਣ ਵਾਲਾ ਨਹੀਂ ਸੀ। ਉਸ ਨੇ ਸੋਚਿਆ ਕਿ ਦੁੱਧ ਤਾਂ ਕੋਈ ਠੋਸ ਚੀਜ਼ ਨਹੀਂ, ਇਸ ਦਾ ਸੋਨਾ ਕੀ ਬਣਨਾ ਹੈ। ਉਸ ਨੇ ਗਰਮ-ਗਰਮ ਦੁੱਧ ਦੇ ਪਿਆਲੇ ਨੂੰ ਮੂੰਹ ਨਾਲ ਲਾਇਆ, ਪਰ ਦੁੱਧ



ਨੂੰ ਛੋਂਹਦਿਆਂ ਹੀ ਉਹ ਪਿਘਲਿਆ ਹੋਇਆ ਸੋਨਾ ਬਣ ਗਿਆ। ਦੁੱਧ ਦਾ ਘੁਟ ਉਸ ਦੇ ਮੂੰਹ ਵਿੱਚ ਜਾ ਕੇ ਜੰਮ ਗਿਆ ਤੇ ਉਸ ਦੀ ਜੀਭ ਸੜ ਗਈ।

ਮਾਇਆ ਦਾਸ ਉਦਾਸ ਬੈਠਾ ਸੀ। ਉਹ ਸੰਸਾਰ ਵਿੱਚ ਸਭ ਤੋਂ ਵਧ ਧਨੀ ਪੁਰਸ਼ ਸੀ। ਉਸ ਦੇ ਚਾਰੇ ਪਾਸੇ ਸੋਨਾ ਹੀ ਸੋਨਾ ਸੀ। ਪਰ ਉਹ ਆਪਣੇ ਆਪ ਨੂੰ ਗ਼ਰੀਬ ਮੰਗਤੇ ਨਾਲੋਂ ਵੀ ਭੈੜਾ ਸਮਝ ਰਿਹਾ ਸੀ। ਉਸ ਨੂੰ ਬੜੀ ਭੁੱਖ ਲੱਗੀ ਹੋਈ ਸੀ ਤੇ ਉਸ ਦੇ ਸਾਹਮਣੇ ਭੋਜਨ ਵੀ ਪਿਆ ਸੀ। ਪਰ ਉਹ ਇਕ ਗ੍ਰਾਹੀ ਲਈ ਵੀ ਤਰਸ ਰਿਹਾ ਸੀ।

ਅਚਾਨਕ ਉਸ ਨੇ ਰੋਣ ਦੀ ਅਵਾਜ਼ ਸੁਣੀ। ਉਸ ਨੇ ਤੱਕਿਆ ਤਾਂ ਕੀ ਵੇਖਦਾ ਹੈ ਕਿ ਉਸ ਦੀ ਨਿੱਕੀ ਧੀ ਪਦਮਾ ਕਮਰੇ ਵਿੱਚ ਖੜੀ ਹੈ ਤੇ ਉਸ ਦੇ ਹੱਥਾਂ ਵਿੱਚੋਂ ਲਹੂ ਵਗ ਰਿਹਾ ਹੈ। "ਊਂ ਊਂ ਪਿਤਾ ਜੀ।" ਪਦਮਾ ਨੇ ਹਟਕੋਰੇ ਲੈਂਦਿਆਂ ਕਿਹਾ, "ਵੇਖੋ! ਫੁੱਲਾਂ ਨੂੰ ਕਿਸੇ ਨੇ ਕੀ ਕਰ ਦਿੱਤਾ ਹੈ। ਇਹ ਕਿੱਡੇ ਸਖ਼ਤ ਤੇ ਪੀਲੇ ਹੋ ਗਏ ਹਨ। ਜਦੋਂ ਮੈਂ ਇਨ੍ਹਾਂ ਨੂੰ ਤੋੜਨ ਲੱਗੀ ਤਾਂ ਇਨ੍ਹਾਂ ਦੀਆਂ ਪੱਤੀਆਂ ਮੇਰੇ ਹੱਥਾਂ ਵਿੱਚ ਚੁੱਭ ਗਈਆਂ।"

ਮਾਇਆ ਦਾਸ ਦੀਆਂ ਅੱਖਾਂ ਵਿੱਚ ਅਥਰੂ ਆ ਗਏ। ਉਸ ਨੇ ਅੱਗੇ ਵੱਧ ਕੇ ਨਿੱਕੀ ਜਿਹੀ ਮਾਸੂਮ ਪਦਮਾ ਨੂੰ ਗੋਦ ਵਿੱਚ ਚੁੱਕ ਲਿਆ ਤੇ ਪਿਆਰ ਨਾਲ ਉਸ ਦੇ ਮੱਥੇ ਨੂੰ ਚੁੰਮਿਆ। ਪਰ ਕੀ ਵੇਖਦਾ ਹੈ ਕਿ ਪਦਮਾ ਤਾਂ ਸੋਨੇ ਦੀ ਬੇਜਾਨ ਮੂਰਤੀ ਬਣ ਕੇ ਰਹਿ ਗਈ ਹੈ।

ਮਾਇਆ ਦਾਸ ਨੂੰ ਸੋਨੇ ਤੋਂ ਬਾਅਦ ਜੇ ਕੋਈ ਚੀਜ਼ ਪਿਆਰੀ ਸੀ ਤਾਂ ਉਹ ਪਦਮਾ ਸੀ। ਉਸ ਦੀਆਂ ਅੱਖਾਂ ਸਾਹਮਣੇ ਅੰਨ੍ਹੇਰਾ ਛਾ ਗਿਆ ਤੇ ਦੁਨੀਆਂ ਉਸ ਲਈ ਸੁੰਵੀ ਹੋ ਗਈ।

## ਅਭਿਆਸ

**I. ਦੱਸੋ ਭਲਾ :—**

1. ਹੱਥ ਲਾ ਕੇ ਸੋਨਾ ਬਣਾ ਸਕਣ ਦੀ ਸ਼ਕਤੀ ਨਾਲ ਮਾਇਆ ਦਾਸ ਨੇ ਕੀ ਕੀਤਾ?
2. ਮਾਇਆ ਦਾਸ ਜਦੋਂ ਖਾਣਾ ਖਾਣ ਬੈਠਿਆ ਤਾਂ ਕੀ ਹੋਇਆ?
3. ਪਦਮਾ ਸੋਨੇ ਦੀ ਮੂਰਤੀ ਕਿਸ ਤਰ੍ਹਾਂ ਬਣ ਗਈ?
4. ਸੋਨਾ ਬਨਾਉਣ ਦੀ ਇਸ ਅਜੀਬ ਸ਼ਕਤੀ ਤੋਂ ਮਾਇਆ ਦਾਸ ਉਕਤਾ ਕਿਉਂ ਗਿਆ?

**II. ਆਪਣੇ ਆਪ ਨੂੰ ਮਾਇਆ ਦਾਸ ਸਮਝ ਕੇ ਸਵੇਰੇ ਬਿਸਤਰੇ ਤੋਂ ਉਠਣ ਤੋਂ ਲੈ ਕੇ ਪਦਮਾ ਦੇ ਸੋਨੇ ਦੀ ਮੂਰਤੀ ਬਣਨ ਤਕ ਦਾ ਹਾਲ ਲਿਖੋ।**

# ਮਾਇਆ ਦਾਸ

## (3)

ਮਾਇਆ ਦਾਸ ਸਿਰ ਸੁੱਟੀ ਬੈਠਾ ਹੋਇਆ ਸੀ। ਉਸ ਦੇ ਸਾਹਮਣੇ ਮੇਜ਼ ਉਤੇ ਸੋਨੇ ਦਾ ਭੋਜਨ ਰੱਖਿਆ ਸੀ। ਫ਼ਰਸ਼ ਤੇ ਪਈ ਪਦਮਾ ਦੇ ਅੰਤਮ ਅਥਰੂ ਉਸ ਦੀਆਂ ਗੱਲਾਂ ਤੇ ਪਏ-ਪਏ ਜੰਮ ਗਏ ਸਨ ਤੇ ਉਹ ਤਰਸ ਭਰੀਆਂ ਅੱਖਾਂ ਨਾਲ ਆਪਣੇ ਪਿਤਾ ਵੱਲ ਤੱਕ ਰਹੀ ਸੀ। "ਆਹ!" ਮਾਇਆ ਦਾਸ ਨੇ ਹਉਕਾ ਲੈ ਕੇ ਆਖਿਆ, "ਸੋਨਾ ਇਕੱਠਾ ਕਰਨ ਦੀ ਲਾਲਸਾ ਮੈਨੂੰ ਕਿੱਥੇ ਲੈ ਆਈ ਹੈ! ਕਾਸ਼! ਮੇਰੀ ਸਾਰੀ ਸੰਪਤੀ ਕੋਈ ਲੈ ਲਵੇ, ਪਰ ਮੈਨੂੰ ਮੇਰੀ ਪਿਆਰੀ ਪਦਮਾ ਵਾਪਸ ਦਿਵਾ ਦੇਵੇ ਤੇ ਮੈਨੂੰ ਰੋਟੀ ਦੀ ਗ੍ਰਾਹੀ ਸੰਘੋਂ ਲੰਘਾਣ ਦੀ ਸ਼ਕਤੀ ਬਖਸ਼ ਦੇਵੇ।"

ਜਦੋਂ ਮਾਇਆ ਦਾਸ ਨੇ ਇਹ ਸ਼ਬਦ ਬੜੇ ਦੁਖੀ ਹੋ ਕੇ ਕਹੇ ਤਾਂ ਦੇਵਤਾ ਫਿਰ ਪ੍ਰਗਟ ਹੋਇਆ। ਉਸ ਨੇ ਮੁਸਕਰਾ ਕੇ ਕਿਹਾ, "ਕਿਉਂ ਮਾਇਆ ਦਾਸ! ਹੁਣ ਤਾਂ ਖੁਸ਼ ਹੈਂ ਨਾ? ਤੂੰ ਬੇਅੰਤ ਸੋਨੇ ਦਾ ਮਾਲਕ ਹੈਂ।" ਮਾਇਆ ਦਾਸ ਨੇ ਤ੍ਰਬਕ ਕੇ ਉਪਰ ਵੱਲ ਤਕਿਆ। ਦੇਵਤੇ ਨੂੰ ਪਹਿਚਾਣ ਕੇ ਉਹ ਉਸ ਦੇ ਚਰਨਾਂ ਤੇ ਡਿੱਗ ਪਿਆ। "ਮਹਾਰਾਜ! ਆਪਣਾ ਵਰ ਵਾਪਸ ਲੈ ਲਓ ਤੇ ਮੇਰੀ ਧੀ ਜਿਵਾਲ ਦਿਓ। ਮੈਨੂੰ ਸੋਨੇ ਦੀ ਲੋੜ ਨਹੀਂ।"

"ਅੱਛਾ, ਮਾਇਆ ਦਾਸ।" ਦੇਵਤੇ ਨੇ ਹੱਸਦਿਆਂ ਹੋਇਆਂ ਕਿਹਾ, "ਹੁਣ ਤੈਨੂੰ ਪਤਾ ਲੱਗ ਗਿਆ



ਹੈ ਨਾ ਕਿ ਸੋਨਾ ਹੀ ਸੁਖਾਂ ਦੀ ਖਾਣ ਨਹੀਂ। ਅੱਛਾ, ਜੇ ਤੈਨੂੰ ਗਿਆਨ ਹੋ ਗਿਆ ਹੈ ਤਾਂ ਜਾ ਆਪਣੇ ਬਾਗ਼ ਦੇ ਪਿਛੇ ਨਦੀ ਵਿੱਚ ਜਾ ਕੇ ਇਸ਼ਨਾਨ ਕਰ ਤੇ ਕਿਸੇ ਭਾਂਡੇ ਵਿੱਚ ਪਾਣੀ ਭਰ ਕੇ ਲੈ ਆ। ਜਿਸ ਚੀਜ਼ ਤੇ ਇਹ ਪਾਣੀ ਪਾਏਂਗਾ, ਉਹ ਆਪਣੀ ਪਹਿਲੀ ਸੂਰਤ ਵਿੱਚ ਆ ਜਾਵੇਗੀ।" ਇਹ ਕਹਿ ਕੇ ਦੇਵਤਾ ਅਲੋਪ ਹੋ ਗਿਆ।

ਮਾਇਆ ਦਾਸ ਨੇ ਇਕ ਗਾਗਰ ਲਈ ਤੇ ਦੌੜਦਾ ਹੋਇਆ ਨਦੀ ਤੇ ਪਹੁੰਚਿਆ। ਉਸ ਨੇ ਪਾਣੀ ਵਿੱਚ ਖ਼ੂਬ ਟੁੱਭੀਆਂ ਲਾਈਆਂ। ਫੇਰ ਗਾਗਰ ਭਰ ਕੇ ਵਾਪਸ ਮਹੱਲ ਵਿੱਚ ਆਇਆ ਤੇ ਪਦਮਾ ਉਪਰ ਪਾਣੀ ਦੀ ਗਾਗਰ ਉਲਟ ਦਿੱਤੀ। ਪਦਮਾ ਨਿੱਛਾਂ ਮਾਰਦੀ ਝੱਟ ਉਠ ਖਲੋਤੀ। "ਪਿਤਾ ਜੀ, ਪਿਤਾ ਜੀ! ਇਹ ਕੀ ਕਰ ਰਹੇ ਹੋ?" ਉਹ ਹੈਰਾਨ ਹੋ ਕੇ ਕਹਿਣ ਲੱਗੀ, "ਤੁਸਾਂ ਤਾਂ ਮੇਰੇ ਨਵੇਂ ਕਪੜੇ ਭਿਉਂ ਦਿੱਤੇ ਹਨ।" ਪਦਮਾ ਨੂੰ ਪਤਾ ਨਹੀਂ ਸੀ ਕਿ ਉਹ ਸੋਨੇ ਦੀ ਮੂਰਤੀ ਬਣ ਗਈ ਸੀ। ਅਸਲ ਵਿੱਚ ਉਸ ਨੂੰ ਇਹ ਵੀ ਯਾਦ ਨਹੀਂ ਰਿਹਾ ਸੀ ਕਿ ਜਦੋਂ ਉਹ ਰੋਂਦੀ-ਰੋਂਦੀ ਕਮਰੇ ਵਿੱਚ ਆਈ ਸੀ ਤਾਂ ਉਸ ਤੋਂ ਪਿਛੋਂ ਕੀ ਹੋਇਆ।

ਮਾਇਆ ਦਾਸ ਨੇ ਫੁੱਲਾਂ ਅਤੇ ਹੋਰ ਵਸਤਾਂ ਉਪਰ ਵੀ, ਜੋ ਪਦਮਾ ਨੂੰ ਪਿਆਰੀਆਂ ਸਨ, ਬਾਕੀ ਪਾਣੀ ਛਿੜਕਿਆ ਤੇ ਉਹ ਆਪਣੇ ਅਸਲੀ ਰੂਪ ਵਿੱਚ ਆ ਗਈਆਂ। ਜਦ ਤਕ ਮਾਇਆ ਦਾਸ ਜੀਊਂਦਾ ਰਿਹਾ, ਉਸ ਨੂੰ ਨਦੀ ਦੀ ਚਮਕਦੀ ਹੋਈ ਸੁਨਹਿਰੀ ਰੇਤ ਵੇਖ ਕੇ ਇਹ ਘਟਨਾ ਯਾਦ ਆ ਜਾਂਦੀ।

## ਅਭਿਆਸ

**I. ਦੱਸੋ ਭਲਾ:—**

1. ਮਾਇਆ ਦਾਸ ਨੂੰ ਕੀ ਗਿਆਨ ਹੋਇਆ?
2. ਦੇਵਤੇ ਨੇ ਆਪਣਾ ਵਰ ਵਾਪਸ ਕਿਉਂ ਲੈ ਲਿਆ?
3. ਪਦਮਾ ਵਿੱਚ ਦੁਬਾਰਾ ਜਾਨ ਕਿਵੇਂ ਪਈ?

**II. ਵਾਕ ਬਣਾਓ:—**

ਭੋਜਨ, ਤਰਸ, ਅਥਰੂ, ਹਉਕਾ, ਸ਼ਕਤੀ, ਗਿਆਨ, ਇਸ਼ਨਾਨ, ਭਾਂਡਾ, ਸੂਰਤ, ਅਲੋਪ, ਗਾਗਰ, ਸੁਨਹਿਰੀ ਰੇਤ।

# ਅੰਨ੍ਹੇਰੀ

ਅੰਨ੍ਹੇਰੀ ਆਈ ਅੰਨ੍ਹੇਰੀ ਆਈ।
ਮਿੱਟੀ ਘੱਟਾ ਨਾਲ ਲਿਆਈ।

ਖੜ ਖੜ ਕਰਦੇ ਪੱਤੇ ਵਜਦੇ।
ਕੜ ਕੜ ਕਰਦੇ ਟਹਿਣੇ ਭਜਦੇ।

ਰਿਕਸ਼ਾ ਸਾਈਕਲ ਤੁਰਨੋਂ ਰਹਿ ਗਏ।
ਤੁਰਦੇ ਰਾਹੀ ਡਰ ਕੇ ਬਹਿ ਗਏ।

ਬਾਰੀਆਂ ਬੂਹੇ ਮਾਰ ਲਓ ਸਾਰੇ।
ਬਾਹਰੋਂ ਕਪੜੇ ਉਤਾਰ ਲਓ ਸਾਰੇ।

ਨਹੀਂ ਤਾਂ ਸਾਰੇ ਉਡ ਜਾਵਣਗੇ।
ਦੂਰ ਦੁਰਾਡੇ ਪੁੱਜ ਜਾਵਣਗੇ।

ਜਿਧਰੋਂ ਦੀ ਇਹ ਲੰਘਦੀ ਜਾਵੇ।
ਉੱਚੇ ਦੀ ਆਕੜ ਭੰਨਦੀ ਜਾਵੇ।

ਘਾਹ ਨੂੰ ਇਹ ਲਤਾੜ ਨਹੀਂ ਸਕਦੀ।
ਉਸ ਦਾ ਕੁਝ ਵਿਗਾੜ ਨਹੀਂ ਸਕਦੀ।

# ਨਪੋਲੀਅਨ ਤੇ ਫਲ ਵਾਲੀ

ਬਹੁਤ ਦਿਨਾਂ ਦੀ ਗੱਲ ਹੈ, ਫਰਾਂਸ ਦੇ ਕਿਸੇ ਸ਼ਹਿਰ ਵਿੱਚ ਇਕ ਮੁੰਡਾ ਰਹਿੰਦਾ ਸੀ। ਉਸ ਦਾ ਨਾਂ ਨਪੋਲੀਅਨ ਸੀ। ਜਿਸ ਸਕੂਲ ਵਿੱਚ ਇਹ ਮੁੰਡਾ ਪੜ੍ਹਦਾ ਸੀ, ਉਹ ਇਕ ਖ਼ਾਸ ਸਕੂਲ ਸੀ ਤੇ ਇਸ ਵਿੱਚ ਫੌਜੀ ਟਰੇਨਿੰਗ ਦਿੱਤੀ ਜਾਂਦੀ ਸੀ। ਸਕੂਲ ਦੇ ਸਾਹਮਣੇ ਇਕ ਫਲਾਂ ਦੀ ਦੁਕਾਨ ਸੀ, ਜਿਸ ਦੀ ਮਾਲਕ ਇਕ ਇਸਤ੍ਰੀ ਸੀ।

ਨਪੋਲੀਅਨ ਅਕਸਰ ਇਸ ਦੁਕਾਨ ਤੇ ਜਾਂਦਾ ਤੇ ਸੇਬ, ਨਾਸ਼ਪਾਤੀਆਂ, ਸੰਤਰੇ ਜਾਂ ਅੰਗੂਰ ਆਦਿ ਲੈ ਕੇ ਖਾਂਦਾ। ਕਦੇ-ਕਦੇ ਉਸ ਕੋਲ ਪੈਸੇ ਨਾ ਹੁੰਦੇ ਤਾਂ ਉਹ ਉਧਾਰ ਕਰ ਲੈਂਦਾ। ਫਲ ਵਾਲੀ ਉਸ ਤੇ ਬਹੁਤ ਇਤਬਾਰ ਕਰਦੀ ਸੀ, ਕਿਉਂਕਿ ਉਹ ਹਮੇਸ਼ਾਂ ਉਧਾਰ ਦੇ ਪੈਸੇ ਚੁੱਕਾ ਦੇਂਦਾ ਸੀ।

ਆਖ਼ਰ ਨਪੋਲੀਅਨ ਦੀ ਪੜ੍ਹਾਈ ਖ਼ਤਮ ਹੋ ਗਈ ਤੇ ਉਸ ਦੀ ਨੌਕਰੀ ਕਿਸੇ ਹੋਰ ਸ਼ਹਿਰ ਵਿੱਚ ਲੱਗ ਗਈ। ਅਜੇ ਫਲ ਵਾਲੀ ਦੇ ਕੁਝ ਪੈਸੇ ਬਾਕੀ ਸਨ। ਜਾਣ ਤੋਂ ਪਹਿਲਾਂ ਮੁੰਡੇ ਨੇ ਕਿਹਾ, "ਮਾਂ, ਮੈਂ ਤੈਨੂੰ ਪੈਸੇ ਜਾ ਕੇ ਭੇਜ ਦਿਆਂਗਾ।" ਫਲ ਵਾਲੀ ਨੇ ਕਿਹਾ, "ਕੋਈ ਗੱਲ ਨਹੀਂ ਪੁੱਤਰ, ਪੈਸੇ ਆ ਜਾਣਗੇ।"

ਕਈ ਸਾਲ ਬੀਤ ਗਏ। ਉਹ ਮੁੰਡਾ ਤਰੱਕੀ ਕਰਦਾ-ਕਰਦਾ ਜਰਨੈਲ ਬਣ ਗਿਆ। ਉਸ ਨੇ ਲੜਾਈਆਂ ਵਿੱਚ ਇੰਨੀਆਂ ਜਿੱਤਾਂ ਪ੍ਰਾਪਤ ਕੀਤੀਆਂ ਕਿ ਫਰਾਂਸ ਦੇ ਲੋਕਾਂ ਨੇ ਉਸ ਨੂੰ ਆਪਣਾ ਸਮਰਾਟ ਬਣਾ ਲਿਆ। ਉਸ ਦੀ ਪ੍ਰਸਿੱਧਤਾ ਦੂਰ-ਦੂਰ ਤਕ ਫੈਲ ਗਈ।

ਇਕ ਵਾਰੀ ਨਪੋਲੀਅਨ ਦੌਰੇ ਤੇ ਜਾਂਦਾ ਹੋਇਆਂ ਉਸੇ ਛੋਟੇ ਸ਼ਹਿਰ ਵਿੱਚ ਠਹਿਰਿਆ, ਜਿਥੇ ਉਹ ਪੜ੍ਹਿਆ ਕਰਦਾ ਸੀ। ਪਿਛਲੇ ਪਹਿਰ ਉਸ ਨੇ ਸਾਦੇ ਕਪੜੇ ਪਾਏ ਤੇ ਨਾਲ ਕੁਝ ਆਦਮੀ ਲੈ ਕੇ ਸ਼ਹਿਰ ਵੇਖਣ ਤੁਰਿਆ। ਕਿਸੇ ਨੂੰ ਪਤਾ ਨਹੀਂ ਸੀ ਕਿ ਉਹ ਸਮਰਾਟ ਨਪੋਲੀਅਨ ਹੈ।

ਸ਼ਹਿਰ ਦੀਆਂ ਛੋਟੀਆਂ ਗਲੀਆਂ ਤੇ ਬਾਜ਼ਾਰਾਂ ਵਿੱਚੋਂ ਤੁਰਦਿਆਂ ਉਸ ਨੂੰ ਆਪਣਾ ਬਚਪਨ ਅੱਖਾਂ ਸਾਹਮਣੇ ਆ ਗਿਆ। ਅਚਾਨਕ ਉਸ ਨੂੰ ਫਲ ਵਾਲੀ ਦੀ ਯਾਦ ਆਈ। ਨਪੋਲੀਅਨ ਉਸ ਦੀ ਦੁਕਾਨ ਤੇ ਗਿਆ। ਫਲ ਵਾਲੀ ਹੁਣ ਬੁੱਢੀ ਹੋ ਚੁੱਕੀ ਸੀ। ਨਪੋਲੀਅਨ ਉਸ ਤੋਂ ਕੁਝ ਫਲ ਲੈ ਕੇ ਖਾਣ ਲੱਗ ਪਿਆ। ਉਸ ਨੇ ਫਲ ਵਾਲੀ ਨੂੰ ਕਿਹਾ, "ਅੰਮਾ, ਸੁਣਿਆ ਹੈ, ਇਥੇ ਸਮਰਾਟ ਨਪੋਲੀਅਨ ਆਏ ਹਨ। ਤੂੰ ਉਨ੍ਹਾਂ ਨੂੰ ਵੇਖਣ ਨਹੀਂ ਗਈ?"

"ਪੁੱਤਰ, ਮੇਰੇ ਕੋਲੋਂ ਭੀੜਾਂ ਵਿੱਚ ਕਿੱਥੇ ਜਾਇਆ ਜਾਂਦਾ ਏ।" ਫਲ ਵਾਲੀ ਨੇ ਕਿਹਾ। ਉਸ ਦਾ ਚਿਹਰਾ ਚਮਕ ਉਠਿਆ ਤੇ ਉਹ ਹੱਸ ਕੇ ਬੋਲੀ, "ਪਰ ਪੁੱਤਰ, ਮੈਂ ਉਸ ਨੂੰ ਚੰਗੀ ਤਰ੍ਹਾਂ ਜਾਣਦੀ ਹਾਂ, ਉਹ ਇੱਥੇ ਹੀ ਪੜ੍ਹਦਾ ਸੀ ਤੇ ਰੋਜ਼ ਮੇਰੇ ਕੋਲੋਂ ਫਲ ਲੈਣ ਆਇਆ ਕਰਦਾ ਸੀ। ਕਈ ਵਾਰੀ ਮੇਰੇ ਕੋਲੋਂ ਉਧਾਰ ਵੀ ਲੈ ਜਾਂਦਾ ਸੀ।"

"ਅੰਮਾਂ", ਨਪੋਲੀਅਨ ਨੇ ਪੁਛਿਆ, "ਕੀ ਤੁਹਾਨੂੰ ਉਹ ਉਧਾਰ ਵਾਪਸ ਕਰ ਦੇਂਦਾ ਸੀ।"

"ਬੇਸ਼ਕ! ਉਹ ਬੜਾ ਚੰਗਾ ਮੁੰਡਾ ਸੀ ਤੇ ਉਧਾਰ ਕਦੇ ਨਹੀਂ ਸੀ ਰਖਦਾ।"

ਨਪੋਲੀਅਨ ਨੇ ਕਿਹਾ, "ਮੇਰਾ ਖ਼ਿਆਲ ਏ ਤੁਹਾਨੂੰ ਗਲਤੀ ਲੱਗ ਰਹੀ ਹੈ। ਉਸ ਮੁੰਡੇ ਨੇ ਜਾਣ



ਲਗਿਆਂ ਤੁਹਾਡੇ ਕੁਝ ਪੈਸੇ ਨਹੀਂ ਸਨ ਦਿੱਤੇ।" ਨਪੋਲੀਅਨ ਨੇ ਆਪਣੇ ਬੋਝੇ ਵਿੱਚੋਂ ਕੁਝ ਫਰੈਂਕ ਕੱਢ ਕੇ ਫਲ ਵਾਲੀ ਨੂੰ ਦੇਂਦਿਆਂ ਹੋਇਆਂ ਕਿਹਾ, "ਉਹ ਮੁੰਡਾ ਮੈਂ ਹੀ ਹਾਂ।"

ਫਲ ਵਾਲੀ ਇਹ ਸੁਣ ਕੇ ਬਹੁਤ ਖੁਸ਼ ਤੇ ਹੈਰਾਨ ਹੋਈ ਤੇ ਨਪੋਲੀਅਨ ਨੂੰ ਅਸੀਸਾਂ ਦੇਣ ਲੱਗੀ।

ਨਪੋਲੀਅਨ ਨੇ ਫਲ ਵਾਲੀ ਲਈ ਨਵਾਂ ਘਰ ਬਣਵਾ ਦਿੱਤਾ ਤੇ ਉਸ ਦੇ ਮੁੰਡੇ ਨੂੰ ਉਸੇ ਫ਼ੌਜੀ ਸਕੂਲ ਵਿੱਚ ਪੜ੍ਹਨ ਲਈ ਭੇਜਿਆ, ਜਿੱਥੇ ਉਹ ਆਪ ਪੜ੍ਹਿਆ ਕਰਦਾ ਸੀ। ਸਮਰਾਟ ਨਪੋਲੀਅਨ ਨੇ ਆਪਣਾ ਉਧਾਰ ਚੁੱਕਾ ਦਿੱਤਾ।

## ਅਭਿਆਸ

I. ਦੱਸੋ ਭਲਾ :—

1. ਨਪੋਲੀਅਨ ਬਚਪਨ ਵਿੱਚ ਕਿੱਥੇ ਪੜ੍ਹਦਾ ਸੀ?
2. ਨਪੋਲੀਅਨ ਕਿਸ ਦੀ ਦੁਕਾਨ ਤੇ ਰੋਜ਼ ਜਾਂਦਾ ਸੀ?
3. ਨਪੋਲੀਅਨ ਜਰਨੈਲ ਬਣ ਕੇ ਫਲ ਵਾਲੀ ਨੂੰ ਮਿਲਣ ਕਿਸ ਤਰ੍ਹਾਂ ਗਿਆ?

4. ਉਸ ਨੇ ਫਲ ਵਾਲੀ ਨੂੰ ਕੀ ਕਿਹਾ?
5. ਫਲ ਵਾਲੀ ਨੇ ਨਪੋਲੀਅਨ ਨੂੰ ਕੀ ਜਵਾਬ ਦਿੱਤਾ?
6. ਨਪੋਲੀਅਨ ਨੇ ਫਲ ਵਾਲੀ ਵਾਸਤੇ ਕੀ ਕੰਮ ਕੀਤਾ?

**II. ਇਸ ਗੱਲ-ਬਾਤ ਨੂੰ ਪੂਰਾ ਕਰੋ:—**

ਨਪੋਲੀਅਨ—ਮਾਈ, ਸੁਣਿਆ ਹੈ, ਇਥੇ ਸਮਰਾਟ ਨਪੋਲੀਅਨ ਆਇਆ ਹੈ? ਕੀ ਤੂੰ ,,, ,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,,

ਫਲ ਵਾਲੀ—ਪੁੱਤਰ! ਮੇਰੇ ਕੋਲੋਂ ਭੀੜਾਂ ਵਿੱਚ ,,,,,,,,,,,,,,,,,,,,,,,,,,,,,,,,,,

ਨਪੋਲੀਅਨ—ਮਾਈ, ਕੀ ਤੂੰ ਸਮਰਾਟ ਨੂੰ ਕਦੇ ਵੇਖਿਆ ਹੈ?

ਫਲ ਵਾਲੀ—ਹਾਂ! ਮੈਂ ਉਸ ਨੂੰ ਚੰਗੀ ਤਰ੍ਹਾਂ ,,,,,,,,,,,,,,,,,,,,,,,,,,,,,,,,

ਨਪੋਲੀਅਨ—ਅੰਮਾਂ! ਤੂੰ ਉਸ ਨੂੰ ਕਿਸ ਤਰ੍ਹਾਂ ਜਾਣਦੀ ਹੈਂ?

ਫਲ ਵਾਲੀ—ਉਹ ਛੋਟੇ ਹੁੰਦਿਆਂ ਇੱਥੇ ਹੀ ਪੜ੍ਹਦਾ ਸੀ। ਉਹ ਮੇਰੀ ਦੁਕਾਨ ਤੋਂ ਕਈ ਵਾਰੀ ਉਧਾਰ ,,,,,,,,,,,,,,,,,,,,,,,,,,,,,,,,,,,,,,,,,,,,,,,,

ਨਪੋਲੀਅਨ—ਤੁਹਾਨੂੰ ਉਹ ਉਧਾਰ ਵਾਪਸ ,,,,,,,,,,,,,,,,,,,,,,,,,,,,,,,,,,,,

ਫਲ ਵਾਲੀ—ਬੇਸ਼ਕ ਉਹ ਬੜਾ ਚੰਗਾ ਮੁੰਡਾ ਸੀ ਤੇ ਉਧਾਰ ,,,,,,,,,,,,,,,,,,,,

**III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

**IV. ਵਾਕ ਬਣਾਓ:—**

ਇਸਤ੍ਰੀ, ਹਮੇਸ਼ਾਂ, ਇਤਬਾਰ, ਪ੍ਰਾਪਤ, ਸਮਰਾਟ, ਬੇਸ਼ਕ, ਹੈਰਾਨ, ਅਸੀਸਾਂ।

# ਚੀਚਕ

ਚੀਚਕ ਇਕ ਬੜੀ ਭੈੜੀ ਬੀਮਾਰੀ ਹੈ। ਸ਼ਾਇਦ ਤੁਸਾਂ ਕੋਈ ਆਦਮੀ ਵੇਖਿਆ ਹੋਵੇ, ਜਿਸ ਦੇ ਮੂੰਹ ਤੇ ਟੋਏ-ਟੋਏ ਪਏ ਹੋਣ। ਇਹ ਚੀਚਕ ਦੇ ਨਿਸ਼ਾਨ ਹਨ। ਇਹ ਰੋਗ ਸਾਡੇ ਦੇਸ਼ ਵਿੱਚ ਬਹੁਤ ਫੈਲਦਾ ਸੀ। ਸਾਰੇ ਪਿੰਡੇ ਤੇ ਫੋੜੇ ਨਿਕਲ ਆਉਂਦੇ ਸਨ ਤੇ ਕਈ ਵਾਰੀ ਅੱਖਾਂ ਵਿੱਚ ਵੀ ਫੋੜੇ ਹੋ ਜਾਂਦੇ ਸਨ। ਇਸ ਤਰ੍ਹਾਂ ਕਈ ਆਦਮੀ ਅੰਨ੍ਹੇ ਹੋ ਜਾਂਦੇ ਸਨ, ਕਈ ਮਰ ਜਾਂਦੇ ਤੇ ਜਿਹੜੇ ਬੱਚ ਰਹਿੰਦੇ, ਉਨ੍ਹਾਂ ਦੇ ਮੂੰਹ ਤੇ ਫੋੜਿਆਂ ਦੇ ਨਿਸ਼ਾਨ ਹਮੇਸ਼ਾਂ ਵਾਸਤੇ ਰਹਿ ਜਾਂਦੇ।

ਬਹੁਤ ਸਾਰੇ ਦੇਸ਼ਾਂ ਵਿੱਚ ਹੁਣ ਇਸ ਰੋਗ ਤੇ ਕਾਬੂ ਪਾ ਲਿਆ ਗਿਆ ਹੈ। ਉੱਥੇ ਕੋਈ ਬੱਚਾ ਚੀਚਕ ਨਾਲ ਨਹੀਂ ਮਰਦਾ। ਪਰ ਟੀਕੇ ਦੀ ਕਾਢ ਤੋਂ ਪਹਿਲਾਂ ਚੀਚਕ ਨੂੰ ਸਭ ਤੋਂ ਭਿਆਨਕ ਰੋਗ ਸਮਝਿਆ ਜਾਂਦਾ ਸੀ। ਇਹ ਅਕਸਰ ਮਹਾਂਮਾਰੀ ਦੇ ਰੂਪ ਵਿੱਚ ਫੁਟ ਪੈਂਦੀ, ਘਰ-ਘਰ ਲੋਕੀਂ ਬੀਮਾਰ ਪੈ ਜਾਂਦੇ ਤੇ ਅਨੇਕਾਂ ਮਰ ਜਾਂਦੇ।

ਉਸ ਜ਼ਮਾਨੇ ਵਿੱਚ ਅਕਸਰ ਲੋਕਾਂ ਦਾ ਇਹ ਵਿਸ਼ਵਾਸ ਸੀ ਕਿ ਜੇ ਕਿਸੇ ਨੂੰ ਗਊ ਚੀਚਕ ਹੋ ਗਈ ਹੋਵੇ, ਤਾਂ ਉਸ ਤੇ ਚੀਚਕ ਦਾ ਵਾਰ ਨਹੀਂ ਹੁੰਦਾ। ਸ਼ਾਇਦ ਇਹੋ ਕਾਰਨ ਸੀ ਕਿ ਗਵਾਲਿਆਂ ਵਿੱਚ ਇਹ ਬੀਮਾਰੀ ਘਟ ਫੈਲਦੀ ਸੀ।

ਇੰਗਲਿਸਤਾਨ ਦੇ ਇਕ ਡਾਕਟਰ ਐਡਵਰਡ ਜੈਨਰ ਦੇ ਮਨ ਵਿੱਚ ਇਹ ਵਿਚਾਰ ਆਇਆ ਕਿ ਜੇ ਇਸ ਵਿਸ਼ਵਾਸ ਵਿੱਚ ਸੱਚਾਈ ਹੈ ਤਾਂ ਕੀ ਫੇਰ ਚੀਚਕ ਤੋਂ ਬੱਚਣ ਲਈ ਇਹ ਠੀਕ ਨਹੀਂ ਹੋਵੇਗਾ ਕਿ ਆਦਮੀ ਨੂੰ ਪਹਿਲਾਂ ਗਊ ਚੀਚਕ ਨਾਲ ਬੀਮਾਰ ਕਰ ਦਿੱਤਾ ਜਾਵੇ।

ਡਾਕਟਰ ਜੈਨਰ ਇਸ ਗੱਲ ਨੂੰ ਅਜ਼ਮਾਉਣਾ ਚਾਹੁੰਦਾ ਸੀ। ਪਰ ਉਸ ਨੂੰ ਡਰ ਸੀ ਕਿ ਜੇ ਉਸ ਦਾ ਤਜਰਬਾ ਅਸਫਲ ਰਿਹਾ ਤੇ ਰੋਗੀ ਮਰ ਗਿਆ ਤਾਂ ਫੇਰ ਕੀ ਹੋਵੇਗਾ।

ਬੜੀ ਸੋਚ ਵਿਚਾਰ ਪਿਛੋਂ ਜੈਨਰ ਨੇ ਤਜਰਬਾ ਕਰਨ ਦਾ ਪੱਕਾ ਫ਼ੈਸਲਾ ਕਰ ਲਿਆ ਤੇ ਇਸ ਕੰਮ ਲਈ ਉਸ ਨੇ ਆਪਣੇ ਇਕ ਮਿੱਤਰ ਦੇ ਪੁੱਤਰ ਜੇਮਜ਼ ਫ਼ਿਪਸ ਨੂੰ ਤਿਆਰ ਕੀਤਾ।

ਜੈਨਰ ਨੇ ਗਊ ਚੀਚਕ ਦੇ ਰੋਗੀ ਦੇ ਫੋੜੇ ਵਿੱਚੋਂ ਥੋੜਾ ਜਿਹਾ ਮਵਾਦ ਕਢਿਆ। ਫੇਰ ਉਸ ਨੇ ਜੇਮਜ਼ ਫ਼ਿਪਸ ਦੀ ਬਾਂਹ ਉਤੇ ਨਸ਼ਤਰ ਨਾਲ ਜ਼ਖ਼ਮ ਕੀਤਾ ਤੇ ਉਸ ਵਿੱਚ ਇਹ ਚਿੱਟਾ ਮਵਾਦ ਭਰ ਦਿੱਤਾ।

ਛੇਤੀਂ ਹੀ ਇਹ ਜ਼ਖ਼ਮ ਫੋੜਾ ਬਣ ਗਿਆ ਤੇ ਉਸ ਦੀ ਬਾਂਹ ਸੁਜ ਗਈ। ਥੋੜੇ ਦਿਨਾਂ ਪਿਛੋਂ ਸੋਜ ਹਟ ਗਈ ਤੇ ਫੋੜਾ ਖ਼ੁਸ਼ਕ ਹੋ ਗਿਆ। ਫੇਰ ਜੈਨਰ ਨੇ ਫ਼ਿਪਸ ਦੀ ਬਾਂਹ ਉਪਰ ਇਕ ਹੋਰ ਜ਼ਖ਼ਮ ਕੀਤਾ ਤੇ ਉਸ ਵਿੱਚ ਚੀਚਕ ਦੇ ਫੋੜੇ ਦਾ ਥੋੜਾ ਜਿੰਨਾ ਮਵਾਦ ਭਰ ਦਿੱਤਾ।

ਅਗਲੇ ਕੁਝ ਦਿਨ ਜੈਨਰ ਬਹੁਤ ਚਿੰਤਾਵਾਨ ਰਿਹਾ। ਉਹ ਰੋਜ਼ ਛੋਟੇ ਫ਼ਿਪਸ ਨੂੰ ਵੇਖਣ ਜਾਂਦਾ। ਪਰ ਉਸ ਤੇ ਚੀਚਕ ਨੇ ਵਾਰ ਨਾ ਕੀਤਾ। ਦੂਜਾ ਜ਼ਖ਼ਮ ਵੀ ਕੁਝ ਦਿਨਾਂ ਵਿੱਚ ਠੀਕ ਹੋ ਗਿਆ ਤੇ ਬੱਚੇ ਨੂੰ ਕੋਈ ਦੁਖ ਨਾ ਹੋਇਆ।



ਡਾਕਟਰ ਜੈਨਰ ਨੇ ਇਕ ਬੜੀ ਮਹੱਤਤਾ ਭਰੀ ਖੋਜ ਕੀਤੀ ਕਿ ਗਊ ਚੀਚਕ ਦੇ ਹਮਲੇ ਨਾਲ ਸਰੀਰ ਵਿੱਚ ਜੋ ਸ਼ਕਤੀ ਪੈਦਾ ਹੋ ਜਾਂਦੀ ਹੈ, ਉਸ ਦੇ ਕਾਰਨ ਚੀਚਕ ਦੀ ਛੂਤ ਦਾ ਕੋਈ ਅਸਰ ਨਹੀਂ ਹੁੰਦਾ। ਸੋ ਗਵਾਲਿਆਂ ਦਾ ਇਹ ਵਿਸ਼ਵਾਸ ਠੀਕ ਸੀ ਕਿ ਉਹ ਚੀਚਕ ਤੋਂ ਬਚੇ ਹੋਏ ਹਨ।

ਡਾਕਟਰ ਜੈਨਰ ਨੇ ਇਸ ਤੋਂ ਛੇਤੀ ਹੀ ਕੋਈ ਸਿੱਟਾ ਨਾ ਕਢਿਆ, ਸਗੋਂ ਉਸ ਨੇ ਇਸ ਬਾਬਤ ਹੋਰ ਲੋਕਾਂ ਤੇ ਤਜਬਰੇ ਕੀਤੇ। ਅੰਤ ਵਿੱਚ ਜਦ ਉਸ ਨੂੰ ਵਿਸ਼ਵਾਸ ਹੋ ਗਿਆ ਕਿ ਉਸ ਦੀ ਇਹ ਕਾਢ ਠੀਕ ਹੈ, ਤਾਂ ਉਸ ਨੇ ਇਹ ਗੱਲ ਪ੍ਰਗਟ ਕਰ ਦਿੱਤੀ। ਉਸ ਨੇ ਆਪਣੇ ਇਸ ਨਵੇਂ ਤਰੀਕੇ ਦਾ ਨਾਂ "ਵੈਕਸੀਨੇਸ਼ਨ" ਰਖਿਆ, ਕਿਉਂਕਿ ਲਾਤੀਨੀ ਬੋਲੀ ਵਿੱਚ "ਵੇਕਾ" ਗਊ ਨੂੰ ਕਹਿੰਦੇ ਹਨ।

ਪਹਿਲੇ-ਪਹਿਲ ਤਾਂ ਡਾਕਟਰਾਂ ਨੇ ਜੈਨਰ ਦੇ ਇਸ ਐਲਾਨ ਦੀ ਹਾਸੀ ਉਡਾਈ। ਪਰ ਜੈਨਰ ਨੇ ਸਭ ਨੂੰ ਵਿਸ਼ਵਾਸ ਦਿਵਾਉਣ ਲਈ ਇਕ ਖੁਲ੍ਹਾ ਤਜਰਬਾ ਕੀਤਾ। ਲਗਭਗ ਦੋ ਸੌ ਆਦਮੀਆਂ ਨੂੰ ਪਹਿਲਾਂ ਗਊ ਚੀਚਕ ਦਾ ਟੀਕਾ ਲਾਇਆ ਗਿਆ। ਕੁਝ ਦਿਨਾਂ ਪਿਛੋਂ ਉਨ੍ਹਾਂ ਦੇ ਸਰੀਰਾਂ ਵਿੱਚ, ਚੀਚਕ ਦੇ ਫੋੜੇ ਵਿੱਚੋਂ ਪਾਕ ਲੈ ਕੇ ਦਾਖ਼ਲ ਕੀਤੀ ਗਈ। ਪਰ ਇਕ ਵੀ ਆਦਮੀ ਚੀਚਕ ਨਾਲ ਬੀਮਾਰ ਨਾ ਹੋਇਆ।

ਇਸ ਅਨੋਖੀ ਕਾਢ ਦੀ ਖ਼ਬਰ ਸਾਰੇ ਦੇਸ਼ ਵਿੱਚ ਫੈਲ ਗਈ। ਲੋਕ ਉਤਸ਼ਾਹ ਨਾਲ ਟੀਕੇ ਲਗਵਾਉਣ ਲੱਗੇ ਤੇ ਚੀਚਕ ਦਾ ਭਿਆਨਕ ਰੋਗ ਇਸ ਤਰ੍ਹਾਂ ਲੁਪਤ ਹੋਣ ਲੱਗਾ, ਜਿਵੇਂ ਕਿਸੇ ਜਾਦੂਗਰ ਨੇ ਮੰਤਰ ਫੂਕ ਦਿੱਤਾ ਹੋਵੇ।

ਜੈਨਰ ਦੀ ਇਸ ਕਾਢ ਦੇ ਕਾਰਨ ਅਜ ਕਰੋੜਾਂ ਬੱਚਿਆਂ ਦੀਆਂ ਜਾਨਾਂ ਬੱਚ ਗਈਆਂ ਹਨ। ਪੱਛਮ ਦੇ ਦੇਸ਼ਾਂ ਵਿੱਚ ਕਦੇ ਕੋਈ ਬੱਚਾ ਚੀਚਕ ਨਾਲ ਨਹੀਂ ਮਰਦਾ। ਸਾਡੇ ਦੇਸ਼ ਵਿੱਚ ਵੀ ਹੁਣ ਇਸ ਰੋਗ ਦਾ ਅੰਤ ਹੋ ਗਿਆ ਹੈ।

## ਅਭਿਆਸ

**I. ਦੱਸੋ ਭਲਾ :—**

1. ਚੀਚਕ ਨੂੰ ਭਿਆਨਕ ਰੋਗ ਕਿਉਂ ਸਮਝਿਆ ਜਾਂਦਾ ਹੈ?
2. ਜੈਨਰ ਨੂੰ ਟੀਕਾ ਲਗਾਉਣ ਦਾ ਖ਼ਿਆਲ ਕਿਸ ਤਰ੍ਹਾਂ ਆਇਆ?
3. ਗਵਾਲਿਆਂ ਵਿੱਚ ਚੀਚਕ ਕਿਉਂ ਘਟ ਫੈਲਦੀ ਸੀ?
4. ਚੀਚਕ ਦਾ ਟੀਕਾ ਸਭ ਤੋਂ ਪਹਿਲਾਂ ਕਿਸ ਨੂੰ ਲਗਾਇਆ ਗਿਆ?
5. ਛੂਤ ਦੇ ਰੋਗ ਦਾ ਕੀ ਮਤਲਬ ਹੈ?

**II. ਵਾਕ ਬਣਾਓ :—**

ਭਿਆਨਕ, ਵਿਸ਼ਵਾਸ, ਗਵਾਲਾ, ਅਜ਼ਮਾਉਣਾ, ਗਊ ਚੀਚਕ, ਨਸ਼ਤਰ, ਚਿੰਤਾਵਾਨ, ਮਹੱਤਤਾ, ਵੈਕਸੀਨੇਸ਼ਨ, ਉਤਸ਼ਾਹ।

**III. ਚੀਚਕ ਇਕ ਭਿਆਨਕ ਰੋਗ ਹੈ। ਇਸ ਦੇ ਬਾਰੇ 15 ਵਾਕ ਲਿਖੋ।**

# ਸ਼ੇਖ਼ ਦਾ ਨਿਆਂ

[ਇਹ ਸੱਚੀ ਕਹਾਣੀ ਇਕ ਅੰਗਰੇਜ਼ ਨੇ ਲਿਖੀ ਹੈ ਜੋ ਕਿ ਅਰਬ ਦੇਸ ਵਿੱਚ ਸਫ਼ਰ ਕਰ ਰਿਹਾ ਸੀ।]

ਸ਼ੇਖ਼ ਮੁਹੰਮਦ ਬਿਨ ਮੂਸਾ ਇਕ ਕਾਫ਼ਲੇ ਦਾ ਸਰਦਾਰ ਸੀ। ਉਸ ਦੇ ਕੋਲ 90 ਊਠ ਸਨ, ਜਿਨ੍ਹਾਂ ਤੇ ਮਾਲ ਲੱਦ ਕੇ ਉਹ ਇਕ ਥਾਂ ਤੋਂ ਦੂਜੀ ਥਾਂ ਜਾਂਦਾ ਹੁੰਦਾ ਸੀ। ਸ਼ੇਖ਼ ਦੇ ਨਾਲ ਉਸ ਦੇ 19 ਨੌਕਰ ਵੀ ਚਲਦੇ ਸਨ। ਸ਼ੇਖ਼ ਆਪ ਇਕ ਚਿੱਟੇ ਖੋਤੇ ਤੇ ਚੜ੍ਹ ਕੇ ਕਾਫ਼ਲੇ ਨਾਲ ਚਲਦਾ ਸੀ। ਇਹ ਖੋਤਾ ਸ਼ੇਖ਼ ਨੂੰ ਬੜਾ ਪਿਆਰਾ ਸੀ ਤੇ ਰਾਤ ਨੂੰ ਉਹ ਖੋਤੇ ਨੂੰ ਆਪਣੇ ਤੰਬੂ ਵਿੱਚ ਹੀ ਬੰਨ੍ਹਦਾ ਸੀ।



ਮੇਰੇ ਕੋਲ ਸੋਨੇ ਦੀਆਂ ਅੱਸੀ ਮੁਹਰਾਂ ਸਨ, ਜਿਹੜੀਆਂ ਮੈਂ ਇਕ ਚਮੜੇ ਦੇ ਥੈਲੇ ਵਿੱਚ ਪਾਈਆਂ ਹੋਈਆਂ ਸਨ। ਰਾਤ ਨੂੰ ਇਹ ਥੈਲਾ ਮੈਂ ਆਪਣੇ ਸਰਹਾਣੇ ਰੱਖ ਕੇ ਸੌਂਦਾ ਤੇ ਸਵੇਰੇ ਉਠ ਕੇ ਵੇਖ ਲੈਂਦਾ ਕਿ ਕੋਈ ਲੈ ਤੇ ਨਹੀਂ ਗਿਆ। ਅਠ ਦਿਨ ਤਾਂ ਰਾਜ਼ੀ ਖ਼ੁਸ਼ੀ ਲੰਘ ਗਏ, ਪਰ ਨੌਵੇਂ ਦਿਨ ਜਦੋਂ ਮੈਂ ਉਠਿਆ ਤਾਂ ਸਰਹਾਣੇ ਥੱਲਿਓਂ ਥੈਲਾ ਗ਼ਾਇਬ ਸੀ।

ਮੈਂ ਸ਼ੇਖ਼ ਮੂਸਾ ਕੋਲ ਗਿਆ ਤੇ ਉਸ ਨੂੰ ਦਸਿਆ। ਉਹ ਕੁਝ ਚਿਰ ਸੋਚਦਾ ਰਿਹਾ ਤੇ ਫੇਰ ਕਹਿਣ ਲੱਗਾ, "ਅਸੀਂ ਅਜ ਇੱਥੇ ਹੀ ਰਹਾਂਗੇ। ਕੁਝ ਕਾਠੀਆਂ ਦੀ ਮੁਰੰਮਤ ਕਰਨੀ ਹੈ ਤੇ ਦੋ-ਤਿੰਨ ਖੋਤਿਆਂ

ਦੀਆਂ ਖੁਰੀਆਂ ਵੀ ਟੁੱਟ ਗਈਆਂ ਹਨ, ਉਹ ਵੀ ਲੱਗ ਜਾਣਗੀਆਂ। ਇਨਸ਼ਾ ਅੱਲਾ, ਸੂਰਜ ਡੁੱਬਣ ਤੋਂ ਪਹਿਲਾਂ ਤੁਹਾਡੀਆਂ ਮੁਹਰਾਂ ਮਿਲ ਜਾਣਗੀਆਂ।"

ਥੋੜੀ ਦੇਰ ਮਗਰੋਂ ਮੈਂ ਸ਼ੇਖ਼ ਨੂੰ ਬਾਹਰ ਜਾਂਦੇ ਵੇਖਿਆ। ਉਹ ਦੁਪਹਿਰ ਨੂੰ ਵਾਪਸ ਆਇਆ ਤੇ ਖਾਣਾ ਖਾ ਕੇ ਸੌਂ ਗਿਆ। ਮੈਂ ਸੋਚਣ ਲੱਗਾ ਕਿ ਮੇਰੀਆਂ ਮੁਹਰਾਂ ਦੀ ਇਸ ਨੇ ਕੋਈ ਗੱਲ ਹੀ ਨਹੀਂ ਕੀਤੀ।

ਸ਼ਾਮ ਹੋ ਗਈ ਤੇ ਹਨੇਰਾ ਪੈਣ ਲੱਗਾ। ਖਾਣੇ ਦੇ ਮਗਰੋਂ ਸਰਦਾਰ ਨੇ ਸਭ ਨੌਕਰਾਂ ਨੂੰ ਬੁਲਾਇਆ। ਡੇਰੇ ਦੇ ਵਿਚਕਾਰ ਉਹ ਇਕ ਪੇਟੀ ਤੇ ਬੈਠ ਗਿਆ। ਉਸ ਨੇ ਮੈਨੂੰ ਆਪਣੇ ਕੋਲ ਬਿਠਾ ਲਿਆ। ਫੇਰ ਉਸ ਨੇ ਗੰਭੀਰ ਅਵਾਜ਼ ਵਿੱਚ ਕਹਿਣਾ ਸ਼ੁਰੂ ਕੀਤਾ, "ਸਾਡੇ ਡੇਰੇ ਵਿੱਚ ਬਾਹਰੋਂ ਕੋਈ ਆਦਮੀ ਨਹੀਂ ਆਇਆ। ਇਹ ਮੁਹਰਾਂ ਤੁਹਾਡੇ ਵਿੱਚੋਂ ਹੀ ਕਿਸੇ ਨੇ ਚੁਰਾਈਆਂ ਹਨ। ਸੋ ਆਪਣੇ ਆਪ ਦਸ ਦਿਓ ਨਹੀਂ ਤੇ ਮੈਂ ਪਤਾ ਕਰ ਲਵਾਂਗਾ।" ਜਦ ਕੋਈ ਨਾ ਬੋਲਿਆ ਤਾਂ ਸ਼ੇਖ਼ ਨੇ ਕਿਹਾ, "ਮੇਰਾ ਖੋਤਾ ਤੰਬੂ ਅੰਦਰ ਬੱਧਾ ਹੈ। ਉਸ ਨੂੰ ਇਕ ਪਹੁੰਚੇ ਹੋਏ ਫ਼ਕੀਰ ਦਾ ਵਰ ਹੈ ਕਿ ਉਹ ਚੋਰ ਨੂੰ ਲੱਭ ਲਏਗਾ। ਇੱਕ-ਇੱਕ ਕਰਕੇ ਸਭ ਆਦਮੀ ਅੰਦਰ ਜਾਓ ਤੇ ਦੋਹਾਂ ਹੱਥਾਂ ਨਾਲ ਖੋਤੇ ਦੀ ਪੂਛਲ ਨੂੰ ਫੜੋ। ਬੇਗੁਨਾਹ ਆਦਮੀ ਹੱਥ ਲਾਏਗਾ ਤਾਂ ਖੋਤਾ ਨਹੀਂ ਬੋਲੇਗਾ। ਪਰ ਜਦੋਂ ਚੋਰ ਉਸ ਦੀ ਪੂਛਲ ਨੂੰ ਫੜੇਗਾ ਤਾਂ ਉਹ ਹੀਂਗੇਗਾ।"

ਇੱਕ-ਇੱਕ ਕਰਕੇ ਸਭ ਆਦਮੀ ਅੰਦਰ ਗਏ। ਪਰ ਖੋਤਾ ਹੀਂਗਿਆ ਨਹੀਂ। ਤਦ ਸ਼ੇਖ਼ ਨੇ ਹੁਕਮ ਦਿੱਤਾ ਕਿ ਸਭ ਖੜੇ ਹੋ ਜਾਓ। ਆਪਣੇ ਦੋਵੇਂ ਹੱਥ ਤਲੀਆਂ ਅੰਦਰ ਕਰਕੇ ਜੋੜ ਲਓ। ਸ਼ੇਖ਼ ਪਹਿਲੇ



ਆਦਮੀ ਕੋਲ ਗਿਆ ਤੇ ਉਸ ਦੇ ਹੱਥਾਂ ਤੇ ਆਪਣਾ ਮੂੰਹ ਰਖਿਆ। ਫੇਰ ਦੂਸਰੇ ਕੋਲ ਗਿਆ। ਇਸ ਤਰ੍ਹਾਂ ਤੁਰੀ ਗਿਆ, ਪਰ ਕਿਸੇ ਨੂੰ ਕੁਝ ਨਹੀਂ ਕਿਹਾ। ਜਦ ਉਹ ਬਾਰ੍ਹਵੇਂ ਆਦਮੀ ਕੋਲ ਪਹੁੰਚਿਆ ਤਾਂ ਉਹ ਸਿੱਧਾ ਹੋ ਗਿਆ, ਤੇ ਉਸ ਨੇ ਆਪਣੀ ਤਲਵਾਰ ਖਿੱਚ ਲਈ। ਸ਼ੇਖ਼ ਨੇ ਗੁੱਸੇ ਨਾਲ ਕਿਹਾ, "ਬਦਮਾਸ਼! ਮੁਹਰਾਂ ਤੂੰ ਹੀ ਚੁਰਾਈਆਂ ਨੇ। ਉਹ ਫ਼ੌਰਨ ਲੈ ਆ, ਨਹੀਂ ਤਾਂ ਮੈਂ ਤੈਨੂੰ ਹੁਣੇ ਮਾਰ ਦਿਆਂਗਾ।" ਆਦਮੀ ਸ਼ੇਖ਼ ਦੇ ਪੈਰਾਂ ਤੇ ਡਿੱਗ ਪਿਆ ਤੇ ਕਹਿਣ ਲੱਗਾ, "ਸਰਦਾਰ! ਮੈਨੂੰ ਮਾਫ਼ ਕਰ ਦਿਓ।" ਉਹ ਦੌੜਦਾ ਹੋਇਆ ਥੋੜੀ ਦੂਰ ਗਿਆ ਤੇ ਇਕ ਪੱਥਰ ਹਟਾ ਕੇ ਥਲਿਓਂ ਮੁਹਰਾਂ ਦਾ ਥੈਲਾ ਕੱਢ ਲਿਆਇਆ।

ਅਗਲੇ ਦਿਨ ਜਦ ਕਾਫ਼ਲਾ ਤੁਰਿਆ ਜਾ ਰਿਹਾ ਸੀ ਤਾਂ ਮੈਂ ਸ਼ੇਖ਼ ਨੂੰ ਪੁਛਿਆ ਕਿ ਤੁਸੀਂ ਚੋਰ ਨੂੰ ਕਿਸ ਤਰ੍ਹਾਂ ਫੜਿਆ। ਉਸ ਨੇ ਮੁਸਕਰਾ ਕੇ ਆਖਿਆ, "ਮੈਂ ਖੋਤੇ ਦੀ ਪੂਛਲ ਤੇ ਅਤਰ ਲਾਇਆ ਹੋਇਆ ਸੀ। ਸਾਰੇ ਆਦਮੀਆਂ ਨੇ ਖੋਤੇ ਦੀ ਪੂਛਲ ਨੂੰ ਫੜਿਆ ਸੀ, ਪਰ ਚੋਰ ਨੇ ਨਹੀਂ ਫੜਿਆ। ਉਸ ਦੇ ਹੱਥਾਂ ਵਿੱਚ ਅਤਰ ਦੀ ਖ਼ੁਸ਼ਬੂ ਨਹੀਂ ਸੀ।"

## ਅਭਿਆਸ

**I. ਸ਼ੇਖ਼ ਨੇ ਚੋਰ ਨੂੰ ਕਿਸ ਤਰ੍ਹਾਂ ਫੜਿਆ? ਇਕ ਪੈਰੇ ਵਿੱਚ ਲਿਖੋ।**

**II. ਖ਼ਾਲੀ ਥਾਂਵਾਂ ਭਰੋ:—**

1. ਸ਼ੇਖ਼ ਮੁਹੰਮਦ ਬਿਨ ਮੂਸਾ ਇਕ ਕਾਫ਼ਲੇ ਦਾ................ ਸੀ।
2. ਸ਼ੇਖ਼ ਇਕ ਚਿੱਟੇ ਖੋਤੇ ਤੇ................ ਕਰਦਾ ਸੀ।
3. ਖੋਤਾ................ ਰੰਗ ਦਾ ਸੀ।
4. ਸ਼ੇਖ਼ ਦੇ ਅੰਗਰੇਜ਼ ਮਹਿਮਾਨ ਦੀ ਮੁਹਰਾਂ ਵਾਲੀ ਥੈਲੀ................ ਹੋ ਗਈ।
5. ਸ਼ੇਖ਼ ਨੇ ਨੌਕਰਾਂ ਨੂੰ ਬੁਲਾ ਕੇ ਕਿਹਾ, "................ ਕੋਈ ਆਦਮੀ ਨਹੀਂ ਆਇਆ। ਚੋਰ................ ਵਿੱਚ ਹੀ ਹੈ।"
6. ਚੋਰੀ ਕਰਨ ਦੀ ਗੱਲ................ ਨਾ ਮੰਨੀ।
7. ਸ਼ੇਖ਼ ਨੇ ਸਭ ਨੌਕਰਾਂ ਨੂੰ ਖੋਤੇ ਦੀ ਪੂਛਲ................ ਦਾ ਹੁਕਮ ਦਿੱਤਾ।
8. ਉਸ ਨੇ ਖੋਤੇ ਦੀ ਪੂਛਲ ਤੇ................ ਲਾਇਆ ਹੋਇਆ ਸੀ।
9. ਸਭ ਨੌਕਰਾਂ ਨੇ ਪੂਛਲ ਨੂੰ ਫੜਿਆ ਪਰ................ ਨੇ ਪੂਛਲ ਨੂੰ ਨਾ ਫੜਿਆ।

# ਪੰਛੀ ਨੂੰ

ਮੈਂ ਵੀ ਸ਼ੋਰ ਮਚਾਵਾਂ ਪੰਛੀ,
ਤੂੰ ਵੀ ਸ਼ੋਰ ਮਚਾ।
ਦੋਵੇਂ ਰਲ ਕੇ ਗੀਤ ਅਲਾਈਏ,
ਖ਼ੁਸ਼ੀਆਂ ਦੇ ਵਿੱਚ ਸਮਾਂ ਬਿਤਾਈਏ।
ਵਗਦੀ ਏ ਠੰਡੜੀ ਵਾ ਵੇ ਪੰਛੀ,
ਵਗਦੀ ਏ ਠੰਡੜੀ ਵਾ।
ਮੈਂ ਵੀ ਸ਼ੋਰ ਮਚਾਵਾਂ ਪੰਛੀ,
ਤੂੰ ਵੀ ਸ਼ੋਰ ਮਚਾ।
ਸਾਰੀ ਕੁਦਰਤ ਗਿੱਧਾ ਪਾਵੇ,
ਹਰ ਕੋਈ ਨੱਚੇ ਟੱਪੇ ਗਾਵੇ।
ਚੜ੍ਹਿਆ ਦਿਲਾਂ ਨੂੰ ਚਾਅ ਵੇ ਪੰਛੀ,
ਚੜ੍ਹਿਆ ਦਿਲਾਂ ਨੂੰ ਚਾਅ।
ਮੈਂ ਵੀ ਸ਼ੋਰ ਮਚਾਵਾਂ ਪੰਛੀ,
ਤੂੰ ਵੀ ਸ਼ੋਰ ਮਚਾ।
ਮੈਂ ਨਾ ਸਮਝਾਂ ਬੋਲੀ ਤੇਰੀ,
ਤੂੰ ਨਾ ਸਮਝੇਂ ਬੋਲੀ ਮੇਰੀ।
ਲਈਏ ਦਿਲ ਪਰਚਾ ਵੇ ਪੰਛੀ,
ਲਈਏ ਦਿਲ ਪਰਚਾ।
ਮੈਂ ਵੀ ਸ਼ੋਰ ਮਚਾਵਾਂ ਪੰਛੀ,
ਤੂੰ ਵੀ ਸ਼ੋਰ ਮਚਾ।

# ਸ਼ੇਰ ਦੀ ਕਚਹਿਰੀ



**(ਸ਼ੇਰ ਜੰਗਲ ਵਿੱਚ ਆਪਣੇ ਤਖ਼ਤ ਤੇ ਬੈਠਾ ਹੈ। ਸਾਹਮਣੇ ਬਘਿਆੜ, ਗਿੱਦੜ ਤੇ ਹੋਰ ਕੁਝ ਦਰਬਾਰੀ ਬੈਠੇ ਹਨ।)**

**ਸ਼ੇਰ** : ਦਰਬਾਨ!

**ਗਿੱਦੜ** : ਮਹਾਰਾਜ!

**ਸ਼ੇਰ** : ਕਿੱਥੇ ਹੈ ਸਾਡਾ ਬਦਨਾਮ ਚੋਰ ਲੂੰਬੜ? ਉਸ ਨੂੰ ਹਾਜ਼ਰ ਕਰੋ।

**ਗਿੱਦੜ** : ਹੁਣੇ ਲਿਆਇਆ, ਸਰਕਾਰ!

**(ਗਿੱਦੜ ਬਾਹਰ ਨਿਕਲ ਜਾਂਦਾ ਹੈ ਤੇ ਥੋੜੀ ਦੇਰ ਵਿੱਚ ਲੂੰਬੜ ਨੂੰ ਰੱਸੀ ਨਾਲ ਬੰਨ੍ਹੇ ਹੋਏ ਲਿਆ ਖੜਾ ਕਰਦਾ ਹੈ।)**

**ਲੂੰਬੜ** : **(ਸਿਰ ਝੁਕਾ ਕੇ)** ਪਰਨਾਮ ਮਹਾਰਾਜ!

**ਸ਼ੇਰ** : ਕਿਉਂ ਓਏ ਬੇਸ਼ਰਮਾ! ਤੂੰ ਸਾਡੀ ਪਰਜਾ ਨੂੰ ਕਿਉਂ ਦੁਖੀ ਕੀਤਾ ਹੋਇਆ ਹੈ?

**ਲੂੰਬੜ** : **(ਹੱਥ ਜੋੜ ਕੇ)** ਨਹੀਂ ਮਹਾਰਾਜ! ਮੈਂ ਤਾਂ ਕਿਸੇ ਨੂੰ ਦੁਖੀ ਨਹੀਂ ਕੀਤਾ।

**ਸ਼ੇਰ** : ਗਵਾਹ ਹਾਜ਼ਰ ਕਰੋ।

**(ਮੁਰਗਾ ਅੰਦਰ ਆਉਂਦਾ ਹੈ।)**



ਮੁਰਗਾ : (ਪਰਨਾਮ ਕਰਦੇ ਹੋਏ) ਮਹਾਰਾਜ! ਇਹ ਲੂੰਬੜ ਬੜਾ ਦੁਸ਼ਟ ਏ। ਫੱਗਣ ਦੇ ਮਹੀਨੇ ਦੀ ਗੱਲ ਏ। ਇਕ ਦਿਨ ਇਹ ਸਾਧੂ ਬਣ ਕੇ ਮੇਰੀ ਕੁਟੀਆ ਵਿੱਚ ਆਇਆ ਤੇ ਕਹਿਣ ਲੱਗਾ, "ਹੁਣ ਤੈਨੂੰ ਮੇਰੇ ਤੋਂ ਡਰਨ ਦੀ ਲੋੜ ਨਹੀਂ। ਮੈਂ ਸੰਨਿਆਸ ਲੈ ਲਿਆ ਹੈ ਤੇ ਪ੍ਰਣ ਕੀਤਾ ਹੈ ਕਿ ਕਿਸੇ ਜੀਵ ਨੂੰ ਦੁਖ ਨਹੀਂ ਦਿਆਂਗਾ।" ਮਹਾਰਾਜ, ਇਸ ਧੋਖੇਬਾਜ਼ ਨੇ ਮੇਰੀ ਕੁਟੀਆ ਦੇ ਸਾਹਮਣੇ ਧੂਣੀ ਰਮਾ ਲਈ ਤੇ ਅੱਖਾਂ ਮੀਟ ਕੇ ਮਾਲਾ ਫੇਰਨ ਲੱਗ ਪਿਆ।

ਮਹਾਰਾਜ! ਮੈਂ ਆਪਣੀ ਝੌਂਪੜੀ ਵਿੱਚ ਆਪਣੀ ਪਤਨੀ ਤੇ ਤੇਰ੍ਹਾਂ ਬੱਚਿਆਂ ਨਾਲ ਬੜਾ ਸੁਖੀ ਜੀਵਨ ਬਤੀਤ ਕਰ ਰਿਹਾ ਸਾਂ। ਮੈਂ ਇਸ ਦੁਸ਼ਟ ਦੀਆਂ ਗੱਲਾਂ ਵਿੱਚ ਆ ਗਿਆ ਤੇ ਇਸ ਵਲੋਂ ਬਿਲਕੁਲ ਬੇਫ਼ਿਕਰਾ ਹੋ ਗਿਆ।

ਇਕ ਰਾਤ ਮੌਕਾ ਪਾ ਕੇ ਇਹ ਦੁਸ਼ਟ ਮੇਰੀ ਝੌਂਪੜੀ ਵਿੱਚ ਆ ਗਿਆ। ਇਸ ਨੇ ਮੇਰੇ ਸਾਰੇ ਬੱਚਿਆਂ ਨੂੰ ਮਾਰ ਦਿੱਤਾ ਤੇ ਮੇਰੀ ਪਤਨੀ ਨੂੰ ਚੁੱਕ ਕੇ ਜੰਗਲ ਵਿੱਚ ਲੈ ਗਿਆ, ਜਿਥੇ ਕਿ ਇਹ ਉਸ ਨੂੰ ਮਾਰ ਕੇ ਖਾ ਗਿਆ। ਮਹਾਰਾਜ! ਨਿਆਂ ਕਰੋ। ਮੈਂ ਗ਼ਰੀਬ ਲੁਟਿਆ ਗਿਆ; ਮੈਂ ਬਰਬਾਦ ਹੋ ਗਿਆ।
(ਉੱਚੀ-ਉੱਚੀ ਰੋਂਦਾ ਹੈ।)

ਸ਼ੇਰ : ਕਿਉਂ ਓਇ ਪਾਜੀਆ! ਤੂੰ ਇਸ ਬਾਰੇ ਕੁਝ ਕਹਿਣਾ ਏ?

ਲੂੰਬੜ : ਸਰਕਾਰ ਦਾ ਇਕਬਾਲ ਬੁਲੰਦ! ਅੰਨਦਾਤਾ, ਇਹ ਮੁਰਗਾ ਬਿਲਕੁਲ ਝੂਠਾ ਏ। ਮੇਰੇ ਗਵਾਂਢੀ ਬਿੱਲੇ ਨੂੰ ਪੁੱਛ ਲਓ। ਮੈਂ ਤਾਂ ਫੱਗਣ ਦਾ ਸਾਰਾ ਮਹੀਨਾ ਬੀਮਾਰ ਹੀ ਪਿਆ ਰਿਹਾ ਹਾਂ ਤੇ ਇਕ ਦਿਨ ਵੀ ਆਪਣੇ ਘਰੋਂ ਪੈਰ ਬਾਹਰ ਨਹੀਂ ਕੱਢਿਆ।

ਬਿੱਲਾ : ਇਹ ਸੱਚ ਏ ਮਹਾਰਾਜ! ਲੂੰਬੜ ਬਿਲਕੁਲ ਸੱਚ ਕਹਿ ਰਿਹਾ ਏ। ਮੈਂ ਆਪ ਇਸ ਲਈ ਦਵਾਈ ਲਿਆਂਉਂਦਾ ਰਿਹਾ ਹਾਂ।

ਸ਼ੇਰ : ਦੂਜਾ ਗਵਾਹ ਪੇਸ਼ ਕਰੋ।

**(ਭਾਲੂ ਅੰਦਰ ਆਉਂਦਾ ਹੈ।)**

ਭਾਲੂ : **(ਹੱਥ ਜੋੜ ਕੇ)** ਮਹਾਰਾਜ! ਇਸ ਦੁਸ਼ਟ ਨੂੰ ਸਖ਼ਤ ਸਜ਼ਾ ਮਿਲਣੀ ਚਾਹੀਦੀ ਹੈ। ਪਿਛਲੇ ਮਹੀਨੇ ਦੀ ਗੱਲ ਏ, ਇਹ ਮੇਰੇ ਕੋਲ ਆਇਆ ਤੇ ਕਹਿਣ ਲੱਗਾ, "ਚਾਚਾ ਭਾਲੂ ਸ਼ਹਿਦ ਖਾਏਂਗਾ? ਮੈਂ ਹੁਣੇ-ਹੁਣੇ ਇਕ ਬਹੁਤ ਵੱਡਾ ਛੱਤਾ ਵੇਖ ਕੇ ਆਇਆ ਹਾਂ।"

ਮਹਾਰਾਜ! ਤੁਸੀਂ ਜਾਣਦੇ ਹੋ ਕਿ ਮੈਨੂੰ ਸ਼ਹਿਦ ਬਹੁਤ ਚੰਗਾ ਲਗਦਾ ਹੈ। ਮੈਂ ਬੜੇ ਚਾਅ ਨਾਲ ਇਸ ਦੇ ਨਾਲ ਤੁਰ ਪਿਆ। ਇਹ ਮੈਨੂੰ ਜੰਗਲ ਵਿੱਚ ਲੈ ਗਿਆ, ਜਿੱਥੇ ਇਕ ਵੱਡਾ ਦਰਖ਼ਤ ਡਿਗਿਆ ਪਿਆ ਸੀ। ਲੱਕੜਹਾਰੇ ਤਨ੍ਹੇ ਨੂੰ ਚੀਰ ਰਹੇ ਸਨ ਤੇ ਚੀਰੇ ਹੋਏ ਤਨ੍ਹੇ ਵਿੱਚ ਫਾਨਾ ਠੋਕ ਕੇ ਕਿਧਰੇ ਗਏ ਹੋਏ ਸਨ।



ਦਰਖ਼ਤ ਥੱਲੇ ਸ਼ਹਿਦ ਦਾ ਛੱਤਾ ਨਜ਼ਰ ਆ ਰਿਹਾ ਸੀ। ਮੈਂ ਚੀਰੇ ਹੋਏ ਤਨੇ ਵਿੱਚ ਮੂੰਹ ਪਾ ਕੇ ਸ਼ਹਿਦ ਚੱਟਣ ਲੱਗ ਪਿਆ। ਜਦੋਂ ਮੈਂ ਸ਼ਹਿਦ ਖਾ ਰਿਹਾ ਸਾਂ ਤਾਂ ਇਸ ਦੁਸ਼ਟ ਨੇ ਫਾਨਾ ਕੱਢ ਦਿੱਤਾ ਤੇ ਆਪ ਉਥੋਂ ਭੱਜ ਗਿਆ। ਮੈਂ ਪੀੜ ਨਾਲ ਚੀਕਣ ਲੱਗ ਪਿਆ। ਮੇਰੀ ਅਵਾਜ਼ ਸੁਣ ਕੇ ਲੱਕੜਹਾਰੇ ਆਣ ਪਹੁੰਚੇ ਤੇ ਮੈਨੂੰ ਡੰਡਿਆਂ ਨਾਲ ਮਾਰਨ ਲੱਗ ਪਏ। ਮੈਂ ਬੜਾ ਜ਼ੋਰ ਲਾਇਆ ਤੇ ਬੜੀ ਮੁਸ਼ਕਲ ਨਾਲ ਸਿਰ ਬਾਹਰ ਕੱਢਿਆ। ਮੇਰੀ ਖੱਲ ਉਧੜ ਗਈ। ਸਿਰ, ਮੂੰਹ ਤੇ ਪੰਜੇ ਬੁਰੀ ਤਰ੍ਹਾਂ ਛਿੱਲੇ ਗਏ ਤੇ ਮੈਂ ਲਹੂ-ਲੁਹਾਨ ਹੋ ਗਿਆ। ਕਿਸਮਤ ਵਿੱਚ ਕੁਝ ਦਿਨ ਹੋਰ ਜੀਊਣਾ ਬਾਕੀ ਸੀ, ਸੋ ਬੱਚ ਗਿਆ। ਪਰ ਜ਼ਖ਼ਮ ਅਜੇ ਠੀਕ ਨਹੀਂ ਹੋਏ ਤੇ ਮੈਂ ਬੀਮਾਰ ਪਿਆ ਹਾਂ।

ਸ਼ੇਰ : ਕਿਉਂ ਓਇ ਲੂੰਬੜਾ! ਇਹ ਵੀ ਝੂਠ ਏ?

ਲੂੰਬੜ : ਮਹਾਰਾਜ! ਅਜ ਕਲ੍ਹ ਪਰੋਪਕਾਰ ਦਾ ਸਮਾਂ ਨਹੀਂ। ਮੈਂ ਇਸ ਨੂੰ ਸ਼ਹਿਦ ਤਾਂ ਜ਼ਰੂਰ ਵਿਖਾਇਆ ਸੀ, ਪਰ ਇਹ ਲਾਲਚੀ ਸ਼ਹਿਦ ਤੇ ਇਸ ਜ਼ੋਰ ਨਾਲ ਝਪਟਿਆ ਕਿ ਫਾਨਾ ਬਾਹਰ ਨਿਕਲ ਗਿਆ। ਹੁਣ ਖ਼ਾਹਮਖ਼ਾਹ ਮੈਨੂੰ ਦੋਸ਼ ਦੇ ਰਿਹਾ ਹੈ।

ਸ਼ੇਰ : ਤੀਜਾ ਗਵਾਹ ਪੇਸ਼ ਕਰੋ।

ਗਿੱਦੜ : ਚਲ ਬਘਿਆੜਾ।

**(ਬਘਿਆੜ ਅੰਦਰ ਆਉਂਦਾ ਹੈ।)**

ਬਘਿਆੜ : ਮਹਾਰਾਜ! ਮੇਰੀ ਕਹਾਣੀ ਬੜੀ ਦਰਦਨਾਕ ਏ। ਤੁਸੀਂ ਜਾਣਦੇ ਹੀ ਹੋ ਕਿ ਲੂੰਬੜ ਮੇਰਾ ਚਾਚੇ ਦਾ ਪੁੱਤਰ ਭਰਾ ਲੱਗਦਾ ਹੈ। ਮੈਂ ਹਮੇਸ਼ਾਂ ਇਸ ਨੂੰ ਆਪਣੇ ਛੋਟੇ ਭਰਾ ਦੀ ਤਰ੍ਹਾਂ ਪਿਆਰ ਕੀਤਾ ਹੈ। ਪਰ ਇਹ ਮੇਰੇ ਨਾਲ ਵੀ ਧੋਖਾ ਕਰਨ ਤੋਂ ਬਾਜ਼ ਨਹੀਂ ਆਇਆ।

ਇਕ ਵਾਰੀ ਮੈਂ ਸਾਰਾ ਦਿਨ ਸ਼ਿਕਾਰ ਲਈ ਜੰਗਲ ਵਿੱਚ ਫਿਰਦਾ ਰਿਹਾ ਪਰ ਕੁਝ ਹੱਥ ਨਾ ਲੱਗਾ। ਸ਼ਾਮ ਨੂੰ ਥੱਕ ਕੇ ਮੈਂ ਭੁਖਾ ਤ੍ਰਿਹਾਇਆ ਘਰ ਵਾਪਸ ਜਾ ਰਿਹਾ ਸਾਂ। ਰਸਤੇ ਵਿੱਚ ਇਹ ਦੁਸ਼ਟ ਆਪਣੇ ਘਰ ਦੇ ਸਾਹਮਣੇ ਖੜਾ ਮਿਲ ਗਿਆ। ਮੈਨੂੰ ਭੁੱਖ ਨਾਲ ਦੁਖੀ ਵੇਖ ਕੇ ਕਹਿਣ ਲੱਗਾ ਭਰਾ ਬਘਿਆੜਾ, ਮੈਂ ਤਾਂ ਸਾਧੂ ਹੋ ਗਿਆ ਹਾਂ। ਦੁਨੀਆਂ ਤਿਆਗ ਦਿੱਤੀ ਹੈ। ਅੱਖਾਂ ਮੀਟ ਕੇ ਤਪਸਿਆ ਕਰਦਾ ਰਹਿੰਦਾ ਹਾਂ। ਲੋਕ ਆਪਣੇ ਆਪ ਆ ਕੇ ਹਰ ਤਰ੍ਹਾਂ ਦੇ ਪਦਾਰਥ ਦੇ ਜਾਂਦੇ ਹਨ। ਭਰਾ! ਮੈਨੂੰ ਤਾਂ ਹੁਣ ਸ਼ਿਕਾਰ ਪਿਛੇ ਭੱਜਣ ਦੀ ਲੋੜ ਨਹੀਂ ਰਹੀ। ਤੂੰ ਸਾਧੂ ਕਿਉਂ ਨਹੀਂ ਬਣ ਜਾਂਦਾ। ਮਹਾਰਾਜ! ਮੈਂ ਭੁੱਖਾ ਮਰ ਰਿਹਾ ਸਾਂ। ਇਸ ਦੁਸ਼ਟ ਦੀਆਂ ਗੱਲਾਂ ਵਿੱਚ ਆ ਗਿਆ। ਇਸ ਨੇ ਕਿਹਾ, ਸਾਧੂ ਬਣਨ ਲਈ ਤੈਨੂੰ ਸਿਰ ਦੇ ਵਾਲ ਉਤਰਵਾਉਣੇ ਪੈਣਗੇ। ਮੈਂ ਤੇਰੇ ਸਿਰ ਤੇ ਗਰਮ ਪਾਣੀ ਪਾਵਾਂਗਾ ਤੇ ਵਾਲ ਆਪਣੇ ਆਪ ਝੜ ਜਾਣਗੇ।

ਇਸ ਤਰ੍ਹਾਂ ਧੋਖਾ ਦੇ ਕੇ ਇਸ ਦੁਸ਼ਟ ਨੇ ਉਬਲਦਾ-ਉਬਲਦਾ ਪਾਣੀ ਮੇਰੇ ਸਿਰ ਤੇ ਪਾ ਦਿੱਤਾ, ਜਿਸ ਨਾਲ ਮੈਂ ਬੁਰੀ ਤਰ੍ਹਾਂ ਸੜ ਗਿਆ। ਬੜੀ ਮੁਸ਼ਕਲ ਨਾਲ ਡਿਗਦਾ ਢਹਿੰਦਾ ਘਰ ਪਹੁੰਚਿਆ, ਤੇ ਹੁਣ ਤਕ ਬੀਮਾਰ ਹਾਂ।



ਮਹਾਰਾਜ! ਇਸ ਦੁਸ਼ਟ ਨੇ ਮੇਰੀ ਜਾਨ ਲੈਣ ਵਿੱਚ ਕੋਈ ਕਸਰ ਨਹੀਂ ਛੱਡੀ ਸੀ। ਇਹ ਤਾਂ ਮੇਰੀ ਕਿਸਮਤ ਚੰਗੀ ਸੀ, ਜਿਹੜਾ ਬੱਚ ਗਿਆ। ਐਸੇ ਪਾਪੀ ਨੂੰ ਤਾਂ ਸਖ਼ਤ ਸਜ਼ਾ ਮਿਲਣੀ ਚਾਹੀਦੀ ਹੈ, ਜਿਸ ਨਾਲ ਦੂਜਿਆਂ ਨੂੰ ਸਬਕ ਮਿਲੇ ਤੇ ਜੰਗਲ ਵਿੱਚ ਸੁਖ ਸ਼ਾਂਤੀ ਦਾ ਰਾਜ ਹੋਵੇ।

ਸ਼ੇਰ : ਕਿਉਂ ਓਇ ਲੂੰਬੜਾ! ਤੇਰਾ ਭਰਾ ਵੀ ਝੂਠ ਬੋਲਦਾ ਹੈ?

ਲੂੰਬੜ : ਮਹਾਰਾਜ! ਮੈਂ ਬਿਲਕੁਲ ਬੇਕਸੂਰ ਹਾਂ। ਇਸ ਨੇ ਆਪ ਹੀ ਸਾਧੂ ਬਣਨ ਦੀ ਇੱਛਾ ਪ੍ਰਗਟ ਕੀਤੀ। ਮੇਰੇ ਤੋਂ ਇਹ ਭੁਲ ਜ਼ਰੂਰ ਹੋਈ ਕਿ ਪਾਣੀ ਕੁਝ ਜ਼ਿਆਦਾ ਗਰਮ ਹੋ ਗਿਆ।

ਸ਼ੇਰ : ਤੂੰ ਦੁਸ਼ਟ ਤੇ ਕਾਤਿਲ ਏਂ। ਮੈਂ ਤੈਨੂੰ ਜਾਨ ਤੋਂ ਮਾਰਨ ਦੀ ਸਜ਼ਾ ਦੇਂਦਾ ਹਾਂ। ਗਿੱਦੜ! ਇਸ ਨੂੰ ਸਾਡੇ ਸਾਹਮਣੇ ਫਾਂਸੀ ਤੇ ਲਟਕਾ ਦਿਓ।

**(ਗਿੱਦੜ ਲੂੰਬੜ ਦੇ ਗਲੇ ਵਿੱਚ ਰੱਸੀ ਪਾਉਂਦਾ ਹੈ ਤੇ ਦੂਜਾ ਸਿਰਾ ਦਰਖ਼ਤ ਨਾਲ ਬੰਨ੍ਹ ਦੇਂਦਾ ਹੈ।)**

ਸ਼ੇਰ : ਲੂੰਬੜ ਤੇਰੀ ਕੋਈ ਆਖ਼ਰੀ ਇੱਛਾ ਹੋਵੇ ਤਾਂ ਕਹਿ ਸਕਦਾ ਹੈਂ।

ਲੂੰਬੜ : **(ਰੋਂਦੇ ਹੋਏ)** ਸਰਕਾਰ! ਮੇਰੇ ਪਿਉ, ਦਾਦਾ, ਹਮੇਸ਼ਾਂ ਤੋਂ ਤੁਹਾਡੀ ਸੇਵਾ ਕਰਦੇ ਰਹੇ ਹਨ। ਮੈਂ ਵੀ ਤੁਹਾਡਾ ਆਗਿਆਕਾਰ ਸੇਵਕ ਸਾਂ। ਪਰ ਬਘਿਆੜ ਦੀ ਬੁਰੀ ਸੰਗਤ ਨੇ ਮੈਨੂੰ

ਕਿਧਰੇ ਦਾ ਨਹੀਂ ਛੱਡਿਆ ਤੇ ਮੈਂ ਦੁਸ਼ਟ ਤੇ ਡਾਕੂ ਬਣ ਗਿਆ। ਮਹਾਰਾਜ! ਇਹ ਤਾਂ ਸਭ ਮੈਨੂੰ ਕਹਿ ਰਹੇ ਸਨ ਕਿ.....

ਸ਼ੇਰ : ਤੂੰ ਚੁਪ ਕਿਉਂ ਹੋ ਗਿਆ ਹੈਂ?

ਲੂੰਬੜ : ਮਹਾਰਾਜ! ਇਹ ਕਹਿਣ ਦੀ ਗੱਲ ਨਹੀਂ। ਤੁਸੀਂ ਮੈਨੂੰ ਛੇਤੀ ਫਾਂਸੀ ਤੇ ਲਟਕਾ ਦਿਓ।

ਸ਼ੇਰ : ਨਹੀਂ, ਨਹੀਂ। ਅਸੀਂ ਸੁਣਨਾ ਚਾਹੁੰਦੇ ਹਾਂ ਕਿ ਉਹ ਕਿਹੜੀ ਗੱਲ ਹੈ ਜੋ ਤੂੰ ਸਾਨੂੰ ਦੱਸਣਾ ਨਹੀਂ ਚਾਹੁੰਦਾ।

ਲੂੰਬੜ : ਪ੍ਰਮਾਤਮਾ ਸਰਕਾਰ ਦੀ ਲੰਮੀ ਉਮਰ ਕਰੇ। ਇਹ ਸਾਰੇ ਮੈਨੂੰ ਕਹਿੰਦੇ ਸਨ ਕਿ ਮਹਾਰਾਜ ਨੂੰ ਧੋਖੇ ਨਾਲ ਕਿਸੇ ਜਾਲ ਵਿੱਚ ਫਸਾ ਕੇ ਮਰਵਾ ਦੇ, ਪਰ ਜਦੋਂ ਮੈਂ ਨਹੀਂ ਮੰਨਿਆ ਤਾਂ ਇਨ੍ਹਾਂ ਮੇਰੇ ਤੇ ਝੂਠੇ ਮੁਕੱਦਮੇ ਬਣਾ ਦਿੱਤੇ।

ਸ਼ੇਰ : ਅੱਛਾ, ਇਹ ਗੱਲ ਏ। ਇਹ ਮੈਨੂੰ ਮਰਵਾਉਣਾ ਚਾਹੁੰਦੇ ਸਨ। ਸਿਪਾਹੀਓ, ਲੂੰਬੜ ਨੂੰ ਛੱਡ ਦਿਓ ਤੇ ਇਸ ਦੀ ਥਾਂ ਬਘਿਆੜ ਤੇ ਭਾਲੂ ਨੂੰ ਫਾਹੇ ਲਾ ਦਿਓ।

## ਅਭਿਆਸ

**I. ਦੱਸੋ ਭਲਾ:—**

1. ਲੂੰਬੜ ਨੇ ਮੁਰਗੇ ਨੂੰ ਧੋਖਾ ਦੇਣ ਲਈ ਕੀ ਕੀਤਾ?
2. ਮੁਰਗੇ ਨੇ ਸ਼ੇਰ ਦੇ ਸਾਹਮਣੇ ਕੀ ਬਿਆਨ ਦਿੱਤਾ?
3. ਬਿੱਲੇ ਨੇ ਲੂੰਬੜ ਦੇ ਹੱਕ ਵਿੱਚ ਕੀ ਗਵਾਹੀ ਦਿੱਤੀ?
4. ਲੂੰਬੜ ਨੇ ਭਾਲੂ ਨੂੰ ਕਿਸ ਤਰ੍ਹਾਂ ਉੱਲੂ ਬਣਾਇਆ?
5. ਭਾਲੂ ਬਾਰੇ ਆਪਣੀ ਸਫ਼ਾਈ ਵਿੱਚ ਲੂੰਬੜ ਨੇ ਕੀ ਬਿਆਨ ਦਿੱਤਾ?
6. ਲੂੰਬੜ ਨੇ ਬਘਿਆੜ ਨੂੰ ਕੀ ਸਲਾਹ ਦਿੱਤੀ?
7. ਬਘਿਆੜ ਨੇ ਉਸ ਦੀ ਸਲਾਹ ਕਿਉਂ ਮੰਨ ਲਈ?
8. ਸ਼ੇਰ ਨੇ ਲੂੰਬੜ ਨੂੰ ਕੀ ਸਜ਼ਾ ਦਿੱਤੀ?
9. ਲੂੰਬੜ ਨੇ ਆਪਣੀ ਜਾਨ ਕਿਸ ਤਰ੍ਹਾਂ ਬਚਾਈ?

**II. ਭਾਲੂ ਦੀ ਜ਼ਬਾਨੀ ਦੱਸੋ ਕਿ ਲੂੰਬੜ ਨੇ ਭਾਲੂ ਨੂੰ ਕਿਸ ਤਰ੍ਹਾਂ ਧੋਖਾ ਦਿੱਤਾ?**

**III. ਫ਼ਰਜ਼ ਕਰੋ ਕਿ ਤੁਸੀਂ ਲੂੰਬੜ ਹੋ। ਦੱਸੋ ਤੁਸੀਂ ਬਘਿਆੜ ਨੂੰ ਕਿਸ ਤਰ੍ਹਾਂ ਬੁੱਧੂ ਬਣਾਇਆ?**

# ਸ਼ਹਿਦ ਦੀ ਮੱਖੀ



ਜਦੋਂ ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਕੋਈ ਚੀਜ਼ ਬਹੁਤ ਮਿੱਠੀ ਹੈ ਤਾਂ ਅਸੀਂ ਕਹਿੰਦੇ ਹਾਂ, ਇਹ ਸ਼ਹਿਦ ਵਾਂਗ ਮਿੱਠੀ ਹੈ। ਪਰ ਪਤਾ ਜੇ, ਸ਼ਹਿਦ ਕਿੱਥੋਂ ਆਉਂਦਾ ਹੈ? ਸ਼ਾਇਦ ਤੁਸਾਂ ਕਦੇ ਸ਼ਹਿਦ ਚੁਰਾਉਣ ਦਾ ਯਤਨ ਕੀਤਾ ਹੋਵੇ ਤਾਂ ਤੁਹਾਨੂੰ ਪਤਾ ਹੋਵੇਗਾ ਕਿ ਮੱਖੀਆਂ ਦੇ ਕੱਟਣ ਨਾਲ ਹੱਥ ਮੂੰਹ ਕਿਸ ਤਰ੍ਹਾਂ ਸੁੱਜ ਜਾਂਦੇ ਹਨ।

ਕਹਿੰਦੇ ਹਨ ਕਿ ਪਹਿਲੇ ਜ਼ਮਾਨੇ ਵਿੱਚ ਸ਼ਹਿਦ ਦੀਆਂ ਮੱਖੀਆਂ ਦੇ ਡੰਗ ਨਹੀਂ ਹੁੰਦੇ ਸਨ। ਉਹ ਵਿਚਾਰੀਆਂ ਗਰਮੀਆਂ ਦੀ ਰੁੱਤ ਵਿੱਚ ਕਈ ਹਫ਼ਤੇ ਮਿਹਨਤ ਕਰਕੇ ਸ਼ਹਿਦ ਇਕੱਠਾ ਕਰਦੀਆਂ ਸਨ। ਪਰ ਜਦੋਂ ਛੱਤਾ ਸ਼ਹਿਦ ਨਾਲ ਭਰ ਜਾਂਦਾ ਤਾਂ ਆਦਮੀ ਉਨ੍ਹਾਂ ਕੋਲੋਂ ਸ਼ਹਿਦ ਖੋਹ ਕੇ ਲੈ ਜਾਂਦੇ ਤੇ ਉਹ ਮੂੰਹ ਵੇਖਦੀਆਂ ਰਹਿ ਜਾਂਦੀਆਂ। ਅੰਤ ਵਿੱਚ ਸ਼ਹਿਦ ਦੀਆਂ ਮੱਖੀਆਂ ਇਕੱਠੀਆਂ ਹੋ ਕੇ ਸੂਰਜ ਦੇਵਤਾ ਕੋਲ ਗਈਆਂ ਤੇ ਬੇਨਤੀ ਕੀਤੀ ਕਿ ਸਾਨੂੰ ਡੰਗ ਦਿਓ ਤਾਂ ਕਿ ਜਦੋਂ ਕੋਈ ਵੈਰੀ ਸਾਡਾ ਸ਼ਹਿਦ ਚੁਰਾਉਣ ਆਏ ਤਾਂ ਅਸੀਂ ਉਸ ਨੂੰ ਡੰਗ ਮਾਰੀਏ ਤੇ ਉਹ ਮਰ ਜਾਵੇ। ਸੂਰਜ ਦੇਵਤਾ ਨੇ ਉਨ੍ਹਾਂ ਨੂੰ ਡੰਗ ਤਾਂ ਦੇ ਦਿੱਤੇ, ਪਰ ਨਾਲ ਹੀ ਸਰਾਪ ਦੇ ਦਿੱਤਾ ਕਿ ਜਦੋਂ ਤੁਸੀਂ ਕਿਸੇ ਨੂੰ ਕਟੋਗੀਆਂ ਤਾਂ ਉਹ ਆਦਮੀ ਨਹੀਂ ਮਰੇਗਾ, ਸਗੋਂ ਤੁਸੀਂ ਆਪ ਮਰ ਜਾਉਗੀਆਂ।

ਸਿਆਣੇ ਪੁਰਸ਼ਾਂ ਨੇ ਮੱਖੀਆਂ ਦੀ ਬੜੇ ਧਿਆਨ ਨਾਲ ਘੋਖ ਕੀਤੀ ਹੈ, ਤੇ ਉਹ ਕਹਿੰਦੇ ਹਨ ਕਿ ਮੱਖੀ ਕਿਸੇ ਨੂੰ ਕਟਣ ਤੋਂ ਪਿਛੋਂ ਸੱਚਮੁਚ ਹੀ ਮਰ ਜਾਂਦੀ ਹੈ।

ਜੇ ਤੁਸੀਂ ਕਿਸੇ ਸ਼ਹਿਦ ਦੀ ਮੱਖੀ ਦਾ ਪਿਛਾ ਕਰੋ ਤਾਂ ਤੁਸੀਂ ਵੇਖੋਗੇ ਕਿ ਉਹ ਉਡ ਕੇ ਉਸ ਥਾਂ ਤੇ ਜਾਂਦੀ ਹੈ, ਜਿੱਥੇ ਫੁੱਲ ਹੋਣ। ਫੁੱਲਾਂ ਦੀਆਂ ਪੱਤੀਆਂ ਦੇ ਅੰਦਰ ਮਿੱਠਾ ਰਸ ਹੁੰਦਾ ਹੈ, ਜਿਸ ਨੂੰ ਅੰਮ੍ਰਿਤ ਕਹਿੰਦੇ ਹਨ। ਮੱਖੀ ਦੇ ਮੂੰਹ ਵਿੱਚ ਇਕ ਲੰਮੀ ਜਿਹੀ ਨਾਲੀ ਹੁੰਦੀ ਹੈ। ਮੱਖੀ ਇਸ ਨਾਲੀ ਨੂੰ ਫੁੱਲ ਵਿੱਚ ਚੋਭ ਦੇਂਦੀ ਹੈ ਤੇ ਅੰਮ੍ਰਿਤ ਚੂਸ ਲੈਂਦੀ ਹੈ।

ਜੇ ਤੁਸੀਂ ਕਿਸੇ ਫੁੱਲ ਨੂੰ ਧਿਆਨ ਨਾਲ ਵੇਖੋ ਤਾਂ ਤੁਹਾਨੂੰ ਇਸ ਵਿੱਚ ਛੋਟੇ-ਛੋਟੇ ਦਾਣੇ ਦਿਖਾਈ ਦੇਣਗੇ, ਜਿਨ੍ਹਾਂ ਉਪਰ ਪੀਲੇ ਰੰਗ ਦਾ ਆਟਾ ਜਿਹਾ ਹੁੰਦਾ ਹੈ। ਇਸ ਨੂੰ ਪਰਾਗ ਕਹਿੰਦੇ ਹਨ। ਸ਼ਹਿਦ ਦੀ ਮੱਖੀ ਇਸ ਪਰਾਗ ਨੂੰ ਲੱਤਾਂ ਨਾਲ ਚੁੱਕ-ਚੁੱਕ ਕੇ ਇਕ ਥੈਲੀ ਵਿੱਚ ਇਕੱਠਾ ਕਰਦੀ ਜਾਂਦੀ ਹੈ।

ਫੁੱਲਾਂ ਦੇ ਰਸ ਤੇ ਪਰਾਗ ਨੂੰ ਆਪਣੇ ਪੇਟ ਵਿੱਚ ਪਕਾ ਕੇ ਮੱਖੀਆਂ ਸ਼ਹਿਦ ਅਤੇ ਮੋਮ ਤਿਆਰ ਕਰਦੀਆਂ ਹਨ। ਮੋਮ ਛੱਤਾ ਬਨਾਉਣ ਦੇ ਕੰਮ ਆਉਂਦਾ ਹੈ। ਜੇ ਤੁਸੀਂ ਮੱਖੀਆਂ ਦੇ ਛੱਤੇ ਨੂੰ ਧਿਆਨ ਨਾਲ ਵੇਖੋ ਤਾਂ ਤੁਹਾਨੂੰ ਛੇ ਕੋਨਿਆਂ ਵਾਲੇ ਇਕੋ ਹੀ ਸ਼ਕਲ ਦੇ ਅਣਗਿਣਤ ਖਾਨੇ ਦਿਖਾਈ ਦੇਣਗੇ। ਇਨ੍ਹਾਂ ਵਿੱਚ ਸ਼ਹਿਦ ਵੀ ਭਰਿਆ ਜਾਂਦਾ ਹੈ ਤੇ ਕੁਝ ਖਾਨਿਆਂ ਵਿੱਚ ਅੰਡੇ ਦਿੱਤੇ ਜਾਂਦੇ ਹਨ, ਜਿਨ੍ਹਾਂ ਤੋਂ ਬੱਚੇ ਬਣਦੇ ਹਨ।

ਜੇ ਤੁਸੀਂ ਕਈ ਦਿਨਾਂ ਤਕ ਮੱਖੀਆਂ ਦੇ ਛੱਤੇ ਦਾ ਅਧਯਨ ਕਰਦੇ ਰਹੋ, ਤਾਂ ਤੁਹਾਨੂੰ ਪਤਾ ਲੱਗੇਗਾ ਕਿ ਸਾਰੀਆਂ ਮੱਖੀਆਂ ਇਕੋ ਜਿਹੀਆਂ ਨਹੀਂ ਹੁੰਦੀਆਂ। ਇਕ ਛੱਤੇ ਵਿੱਚ ਤਿੰਨ ਤਰ੍ਹਾਂ ਦੀਆਂ ਮੱਖੀਆਂ ਹੁੰਦੀਆਂ ਹਨ। ਇਕ ਉਹ ਮੱਖੀਆਂ ਹੁੰਦੀਆਂ ਹਨ, ਜੋ ਕੰਮ ਕਰਦੀਆਂ ਹਨ। ਇਹ ਫੁੱਲਾਂ ਤੋਂ ਸ਼ਹਿਦ ਇਕੱਠਾ ਕਰਦੀਆਂ ਹਨ ਤੇ ਛੱਤਾ ਬਣਾਉਂਦੀਆਂ ਹਨ। ਦੂਸਰੀ ਪ੍ਰਕਾਰ ਦੀਆਂ ਮੱਖੀਆਂ—ਜੋ ਨਰ ਹੁੰਦੀਆਂ ਹਨ—ਕੋਈ ਕੰਮ ਨਹੀਂ ਕਰਦੀਆਂ। ਇਨ੍ਹਾਂ ਨੂੰ ਮਖੱਟੂ ਕਹਿਣਾ ਚਾਹੀਦਾ ਹੈ। ਇਨ੍ਹਾਂ ਦੋ ਪ੍ਰਕਾਰ ਦੀਆਂ ਮੱਖੀਆਂ ਤੋਂ ਛੁਟ ਹਰ ਇਕ ਛੱਤੇ ਵਿੱਚ ਇਕ ਰਾਣੀ ਮੱਖੀ ਹੁੰਦੀ ਹੈ, ਜੋ ਅਕਸਰ ਚਾਰ-ਪੰਜ ਵਰ੍ਹੇ ਜੀਉਂਦੀ ਰਹਿੰਦੀ ਹੈ ਤੇ ਉਮਰ ਭਰ ਅੰਡੇ ਦੇਣ ਦਾ ਕੰਮ ਕਰਦੀ ਹੈ। ਰਾਣੀ ਮੱਖੀ ਇਕ ਮਿੰਟ ਵਿੱਚ ਛੇ ਅੰਡੇ ਦੇ ਸਕਦੀ ਹੈ ਤੇ ਦਿਨ ਭਰ ਵਿੱਚ ਅਕਸਰ ਅਠ ਹਜ਼ਾਰ ਅੰਡੇ ਦੇ ਦੇਂਦੀ ਹੈ।

ਕੰਮ ਕਰਨ ਵਾਲੀਆਂ ਮੱਖੀਆਂ, ਰਾਣੀ ਮੱਖੀ ਨੂੰ ਭੋਜਨ ਲਿਆ ਕੇ ਖੁਆਉਂਦੀਆਂ ਹਨ ਤੇ ਹਰ ਵੇਲੇ ਉਸ ਦੀ ਸੇਵਾ ਲਈ ਹਾਜ਼ਰ ਰਹਿੰਦੀਆਂ ਹਨ। ਅੰਡਿਆਂ ਵਿੱਚੋਂ ਜੋ ਬੱਚੇ ਨਿਕਲਦੇ ਹਨ, ਉਨ੍ਹਾਂ ਵਿੱਚ ਕਈ ਰਾਣੀਆਂ ਵੀ ਹੁੰਦੀਆਂ ਹਨ। ਵੱਡੀ ਰਾਣੀ ਉਨ੍ਹਾਂ ਨੂੰ ਮਾਰਨ ਦਾ ਯਤਨ ਕਰਦੀ ਹੈ, ਤਾਂ ਜੋ ਕੋਈ ਉਸ ਦੀ ਸ਼ਰੀਕ ਬਾਕੀ ਨਾ ਰਹੇ, ਪਰ ਕੰਮ ਕਰਨ ਵਾਲੀਆਂ ਮੱਖੀਆਂ ਉਸ ਨੂੰ ਅਜਿਹਾ ਕਰਨ ਨਹੀਂ ਦੇਂਦੀਆਂ।

ਜਦੋਂ ਛੱਤੇ ਵਿੱਚ ਬੱਚੇ ਵੱਡੇ ਹੋ ਜਾਂਦੇ ਹਨ ਤਾਂ ਰਾਣੀ ਮੱਖੀ ਕੰਮ ਕਰਨ ਵਾਲੀਆਂ ਮੱਖੀਆਂ ਨੂੰ ਨਾਲ ਲੈ ਕੇ ਉਡ ਨਿਕਲਦੀ ਹੈ। ਉਹ ਕਿਸੇ ਰੁੱਖ ਤੇ ਸੁਰਖਿਅਤ ਤਨ੍ਹੇ ਉਤੇ ਜਾ ਕੇ ਬੈਠ ਜਾਂਦੀ ਹੈ। ਫੇਰ ਕੁਝ ਮੱਖੀਆਂ ਜਿਨ੍ਹਾਂ ਨੂੰ ਸਕਾਊਟ ਕਹਿਣਾ ਚਾਹੀਦਾ ਹੈ, ਉੱਡ ਕੇ ਨਵਾਂ ਛੱਤਾ ਸਥਾਪਤ ਕਰਨ ਵਾਸਤੇ ਜਗ੍ਹਾ ਢੂੰਢਣ ਲੱਗਦੀਆਂ ਹਨ।

ਜੋ ਲੋਕ ਮੱਖੀਆਂ ਪਾਲਦੇ ਹਨ, ਉਹ ਐਸੇ ਮੌਕੇ ਦੀ ਤਾੜ ਵਿੱਚ ਰਹਿੰਦੇ ਹਨ ਤੇ ਮੱਖੀਆਂ ਨੂੰ ਜਗ੍ਹਾ ਢੂੰਢਣ ਤੋਂ ਪਹਿਲਾਂ ਹੀ ਪਕੜ ਕੇ ਪਿੰਜਰੇ ਵਿੱਚ ਪਾ ਲੈਂਦੇ ਹਨ। ਇਨ੍ਹਾਂ ਪਿੰਜਰਿਆਂ ਵਿੱਚ ਮੋਮ ਦੇ ਬਣੇ ਹੋਏ ਨਕਲੀ ਛੱਤੇ ਰਖੇ ਹੁੰਦੇ ਹਨ। ਮੱਖੀਆਂ ਇੱਥੇ ਹੀ ਆਪਣਾ ਕੰਮ ਸ਼ੁਰੂ ਕਰ ਦੇਂਦੀਆਂ ਹਨ। ਨਹੀਂ ਤਾਂ ਸਕਾਊਟ ਮੱਖੀਆਂ ਦੇ ਵਾਪਸ ਆਉਣ ਤੇ ਨਵਾਂ ਛੱਤਾ ਬਨਾਉਣ ਦਾ ਕੰਮ ਸ਼ੁਰੂ ਹੋ ਜਾਂਦਾ ਹੈ।

ਪੁਰਾਣੇ ਛੱਤੇ ਵਿੱਚ ਬਹੁਤ ਸਾਰੀਆਂ ਰਾਣੀ ਮੱਖੀਆਂ ਹੁੰਦੀਆਂ ਹਨ। ਪਰ ਇਨ੍ਹਾਂ ਵਿੱਚੋਂ ਜਿਹੜੀਆਂ ਵਧੀਕ ਬਲ ਵਾਲੀਆਂ ਹੁੰਦੀਆਂ ਹਨ, ਉਹ ਦੂਜੀਆਂ ਰਾਜਕੁਮਾਰੀਆਂ ਨੂੰ ਮਾਰ ਦੇਂਦੀਆਂ ਹਨ। ਕੰਮ ਕਰਨ ਵਾਲੀਆਂ ਮੱਖੀਆਂ ਵੀ ਉਨ੍ਹਾਂ ਨੂੰ ਅਜਿਹਾ ਕਰਨ ਦੇਂਦੀਆਂ ਹਨ। ਆਪਣੀਆਂ ਦੂਜੀਆਂ ਭੈਣਾਂ ਨੂੰ ਮਾਰ ਚੁੱਕਣ ਤੋਂ ਪਿਛੋਂ ਰਾਜਕੁਮਾਰੀ ਮੱਖੀ ਆਪਣੇ ਵਿਆਹ ਦੇ ਵਾਸਤੇ ਉਡਾਰੀ ਮਾਰਦੀ ਹੈ। ਸਾਰੀਆਂ ਨਰ ਮੱਖੀਆਂ ਅਰਥਾਤ ਮਖੱਟੂ ਉਸਦੇ ਪਿਛੇ-ਪਿਛੇ ਉਡਦੇ ਹਨ। ਵਾਪਸੀ ਤੇ ਉਸ ਦੇ ਨਾਲ ਕੁਝ ਕੰਮ ਕਰਨ ਵਾਲੀਆਂ ਮੱਖੀਆਂ ਆਉਂਦੀਆਂ ਹਨ। ਉਹ ਹਰ ਇਕ ਖਾਨੇ ਵਿੱਚ ਇਕ-ਇਕ ਅੰਡਾ ਦੇਂਦੀ ਚਲੀ ਜਾਂਦੀ ਹੈ। ਇਸ ਵਿਆਹ ਤੋਂ ਪਿਛੋਂ ਮਖੱਟੂ ਮੱਖੀਆਂ ਨੂੰ ਛੱਤੇ ਵਿੱਚ ਵਾਪਸ ਨਹੀਂ ਆਉਣ ਦਿੱਤਾ ਜਾਂਦਾ ਤੇ ਉਹ ਬਾਹਰ ਹੀ ਭੁੱਖ ਤੇ ਪਿਆਸ ਨਾਲ ਤੜਪ-ਤੜਪ ਕੇ ਮਰ ਜਾਂਦੀਆਂ ਹਨ।

## ਅਭਿਆਸ

**I. ਦੱਸੋ ਭਲਾ :—**

1. ਸ਼ਹਿਦ ਕਿੱਥੋਂ ਪ੍ਰਾਪਤ ਹੁੰਦਾ ਹੈ?
2. ਮੱਖੀਆਂ ਨੇ ਡੰਗ ਕਿਸ ਤਰ੍ਹਾਂ ਪ੍ਰਾਪਤ ਕੀਤੇ?
3. ਲੋਕ ਸ਼ਹਿਦ ਦੀਆਂ ਮੱਖੀਆਂ ਕਿਉਂ ਪਾਲਦੇ ਹਨ?
4. ਮੱਖੀਆਂ ਫੜਨ ਵਾਸਤੇ ਠੀਕ ਸਮਾਂ ਕਦੋਂ ਹੁੰਦਾ ਹੈ?
5. ਇਕ ਛੱਤੇ ਵਿੱਚ ਕਿੰਨੇ ਪ੍ਰਕਾਰ ਦੀਆਂ ਮੱਖੀਆਂ ਹੁੰਦੀਆਂ ਹਨ?
6. ਰਾਣੀ ਮੱਖੀ ਕੀ ਕੰਮ ਕਰਦੀ ਹੈ?
7. ਮਖੱਟੂ ਮੱਖੀ ਦਾ ਕੀ ਕੰਮ ਹੈ?

**II. ਵਾਕ ਬਣਾਓ :—**

ਸ਼ਹਿਦ, ਡੰਗ, ਛੱਤਾ, ਬੇਨਤੀ, ਪਰਾਗ, ਮੋਮ, ਅਣਗਿਣਤ, ਮਖੱਟੂ, ਨਰ, ਸਕਾਊਟ, ਪਿੰਜਰਾ, ਭੋਜਨ।

**III. ਖ਼ਾਲੀ ਥਾਂਵਾਂ ਭਰੋ :—**

1. ਮੱਖੀਆਂ ਦੇ ਕੱਟਣ ਨਾਲ ਹੱਥ ਮੂੰਹ .............. ਜਾਂਦੇ ਹਨ।
2. ਅੰਤ ਵਿੱਚ ਸ਼ਹਿਦ ਦੀਆਂ ਮੱਖੀਆਂ ਇਕੱਠੀਆਂ ਹੋ ਕੇ .............. ਕੋਲ ਗਈਆਂ।
3. ਮੱਖੀ ਕਿਸੇ ਨੂੰ ਕੱਟਣ ਪਿਛੋਂ ਆਪ .............. ਜਾਂਦੀ ਹੈ।

4. ਫੁੱਲਾਂ ਦੇ ਰਸ ਤੇ ਪਰਾਗ ਨੂੰ ਆਪਣੇ ਪੇਟ ਵਿੱਚ ............... ਕੇ ਮੱਖੀਆਂ ਸ਼ਹਿਦ ਤੇ ............... ਤਿਆਰ ਕਰਦੀਆਂ ਹਨ।
5. ਇਕ ਛੱਤੇ ਵਿੱਚ ............... ਤਰ੍ਹਾਂ ਦੀਆਂ ਮੱਖੀਆਂ ਹੁੰਦੀਆਂ ਹਨ।
6. ............... ਮੱਖੀਆਂ ਕੋਈ ਕੰਮ ਨਹੀਂ ਕਰਦੀਆਂ।
7. ਕੰਮ ਕਰਨ ਵਾਲੀਆਂ ਮੱਖੀਆਂ ਫੁੱਲਾਂ ਤੋਂ ............... ਇਕੱਠਾ ਕਰਦੀਆਂ ਹਨ ਤੇ ............... ਬਣਾਉਂਦੀਆਂ ਹਨ।
8. ਹਰ ਇਕ ਛੱਤੇ ਵਿੱਚ ਇਕ ............... ਮੱਖੀ ਹੁੰਦੀ ਹੈ।
9. ਰਾਣੀ ਮੱਖੀ ਇਕ ਮਿੰਟ ਵਿੱਚ ............... ਅੰਡੇ ਦੇ ਸਕਦੀ ਹੈ।

# ਅਕਬਰ ਤੇ ਬੀਰਬਲ

ਇਕ ਵਾਰੀ ਭਰ ਸਰਦੀ ਦੀ ਰੁੱਤੇ ਅਕਬਰ ਬਾਦਸ਼ਾਹ, ਮੰਤਰੀ ਬੀਰਬਲ ਤੇ ਕੁਝ ਦਰਬਾਰੀ ਰਾਜ ਦੇ ਦੌਰੇ ਤੋਂ ਵਾਪਸ ਮੁੜ ਰਹੇ ਸਨ। ਉਹ ਇਕ ਠੰਡੇ ਪਾਣੀ ਦੀ ਝੀਲ ਕੋਲੋਂ ਲੰਘੇ। ਝੀਲ ਦੇ ਚਾਂਦੀ ਵਰਗੇ ਚਮਕਦੇ ਪਾਣੀ ਨੂੰ ਵੇਖ ਕੇ ਬਾਦਸ਼ਾਹ ਦਾ ਦਿਲ ਪਾਣੀ ਵਿੱਚ ਹੱਥ ਪੈਰ ਧੋਣ ਨੂੰ ਕਰ ਆਇਆ।

ਉਹ ਘੋੜੇ ਤੋਂ ਉਤਰਿਆ ਤੇ ਝੀਲ ਕੰਢੇ ਜਾ ਕੇ ਹੱਥ ਪਾਣੀ ਵਿੱਚ ਪਾਏ। ਪਰ ਉਸੇ ਪਲ ਹੱਥ ਬਾਹਰ ਕੱਢ ਲਏ ਤੇ ਕਹਿਣ ਲੱਗਾ, "ਪਾਣੀ ਇੰਨਾ ਠੰਡਾ ਹੈ ਕਿ ਛੁਰੀ ਵਾਂਗ ਕੱਟ ਰਿਹਾ ਹੈ। ਜੇ ਕੋਈ ਮਾਈ ਦਾ ਲਾਲ ਸਾਰੀ ਰਾਤ ਗਲ-ਗਲ ਤਕ ਇਸ ਠੰਡੇ ਪਾਣੀ ਵਿੱਚ ਖੜੋਤਾ ਰਹੇ ਤਾਂ ਸੂਰਜ ਨਿਕਲਣ ਤੇ ਮੇਰੇ ਕੋਲੋਂ 500 ਸੋਨੇ ਦੀਆਂ ਮੁਹਰਾਂ ਇਨਾਮ ਲੈ ਲਏ।"



ਬੀਰਬਲ ਇਹ ਸੁਣ ਕੇ ਕਹਿਣ ਲੱਗਾ, "ਬਾਦਸ਼ਾਹ ਸਲਾਮਤ! ਐਸੇ ਬਰਫ਼ ਜਿਹੇ ਯਖ਼ ਠੰਡੇ ਪਾਣੀ ਵਿੱਚ ਕੋਈ ਰਾਤ ਭਰ ਖੜੋ ਕੇ ਜੀਉਂਦਾ ਨਹੀਂ ਰਹਿ ਸਕਦਾ। ਸ਼ਰਤ ਨੂੰ ਜ਼ਰਾ ਆਸਾਨ ਕਰ ਦਿਓ।"
"ਨਹੀਂ, ਸ਼ਰਤ ਸੌਖੀ ਨਹੀਂ ਹੋ ਸਕਦੀ।" ਬਾਦਸ਼ਾਹ ਨੇ ਫੁਰਮਾਇਅ "ਜੇ ਕੋਈ ਤਗੜੇ ਸ਼ਰੀਰ ਵਾਲਾ ਆਦਮੀ ਹੈ ਤਾਂ ਸਾਹਮਣੇ ਆਏ ਤੇ ਇਨਾਮ ਲਵੇ।"

ਉਸੇ ਵੇਲੇ ਇਕ ਨਿਰਧਨ ਬ੍ਰਾਹਮਣ ਜੋ ਝੀਲ ਤੋਂ ਪਾਣੀ ਭਰ ਰਿਹਾ ਸੀ, ਸਾਰਾ ਵਾਰਤਾਲਾਪ ਸੁਣ ਕੇ

ਬਾਦਸ਼ਾਹ ਕੋਲ ਆ ਗਿਆ। "ਹਜ਼ੂਰ, ਮੈਂ ਆਪਣੇ ਆਪ ਨੂੰ ਇਸ ਸ਼ਰਤ ਲਈ ਪੇਸ਼ ਕਰਦਾ ਹਾਂ। ਗ਼ਰੀਬੀ ਤੇ ਭੁੱਖ ਨਾਲ ਮਰ ਤੇ ਰਿਹਾ ਹੀ ਹਾਂ, ਜੇ ਠੰਡੇ ਪਾਣੀ ਨਾਲ ਮਰ ਗਿਆ ਤਾਂ ਕੀ ਹਰਜ ਹੈ। ਤੇ ਜੇ ਜਿੱਤ ਗਿਆ ਤਾਂ ਰਹਿੰਦੇ ਦਿਨ ਸੌਖੇ ਹੋ ਜਾਣਗੇ।" "ਬਹੁਤ ਅੱਛਾ।" ਬਾਦਸ਼ਾਹ ਨੇ ਕਿਹਾ ਤੇ ਗਵਾਹੀ ਲਈ ਦੋ ਪਹਿਰੇਦਾਰ ਛੱਡ ਕੇ ਅੱਗੇ ਤੁਰ ਪਿਆ।

ਗ਼ਰੀਬ ਬ੍ਰਾਹਮਣ ਸਾਰੀ ਰਾਤ ਯਖ਼ ਠੰਡੇ ਪਾਣੀ ਵਿੱਚ ਖੜੋਤਾ ਰਿਹਾ ਤੇ ਸੂਰਜ ਨਿਕਲਣ ਤੇ ਪਹਿਰੇਦਾਰਾਂ ਸਮੇਤ ਦਰਬਾਰ ਵਿੱਚ ਇਨਾਮ ਲੈਣ ਲਈ ਹਾਜ਼ਰ ਹੋਇਆ। ਪਰ ਬਾਦਸ਼ਾਹ ਦਾ ਇਕ ਦਰਬਾਰੀ ਜੋ ਇਕ ਗ਼ਰੀਬ ਨੂੰ ਇੰਨਾ ਧਨ ਮਿਲਦਾ ਵੇਖ ਕੇ ਜਰ ਨਾ ਸਕਿਆ, ਕਹਿਣ ਲੱਗਾ, "ਜਦੋਂ ਤੂੰ ਪਾਣੀ ਵਿੱਚ ਖੜੋਤਾ ਸੀ ਤਾਂ ਤੇਰਾ ਧਿਆਨ ਕਿਸ ਪਾਸੇ ਸੀ?" ਬ੍ਰਾਹਮਣ ਬੜੀ ਨਿੰਮਰਤਾ ਨਾਲ ਕਹਿਣ ਲੱਗਾ, "ਦੋ ਢਾਈ ਮੀਲ ਦੂਰ ਤੋਂ ਹਜ਼ੂਰ ਦੇ ਮਹੱਲ ਵਿੱਚੋਂ ਆ ਰਹੀ ਰੋਸ਼ਨੀ ਵੱਲ ਸੀ।" "ਬਹੁਤ ਖ਼ੂਬ! ਤਾਂ ਹੀ ਤੂੰ ਮਰਿਆ ਨਹੀਂ ਠੰਡ ਨਾਲ। ਰੋਸ਼ਨੀ ਦੀਆਂ ਕਿਰਨਾਂ ਵਿੱਚੋਂ ਨਿੱਘ ਸੇਕਦਾ ਰਿਹਾ ਹੈਂ। ਚਲਾ ਜਾ ਇਥੋਂ, ਜੇ ਇੱਜ਼ਤ ਦੀ ਲੋੜ ਹੈ ਤਾਂ, ਕੋਈ ਹੱਕ ਨਹੀਂ ਤੇਰਾ ਇਨਾਮ ਤੇ।"

ਪਰ ਗ਼ਰੀਬ ਬ੍ਰਾਹਮਣ ਇਨਸਾਫ਼ ਦੀ ਆਸ ਨਾਲ ਬੀਰਬਲ ਕੋਲ ਪਹੁੰਚਿਆ ਤੇ ਸਾਰੀ ਹੱਡ ਬੀਤੀ ਕਹਿ ਸੁਣਾਈ। ਬੀਰਬਲ ਉਸ ਦੀ ਸ਼ਹਿਨ ਸ਼ਕਤੀ ਤੇ ਹਿੰਮਤ ਤੇ ਬੜਾ ਖ਼ੁਸ਼ ਹੋਇਆ ਤੇ ਇਨਾਮ ਦਿਵਾਉਣ ਦੀ ਪੂਰੀ ਆਸ ਦਿਵਾਈ।



ਉਸੇ ਦਿਨ ਬੀਰਬਲ ਨੇ ਬਾਦਸ਼ਾਹ ਨੂੰ ਆਪਣੇ ਘਰ ਖਾਣੇ ਤੇ ਸੱਦ ਭੇਜਿਆ। ਬਾਦਸ਼ਾਹ ਨੀਯਤ ਸਮੇਂ ਤੇ ਸਭ ਦਰਬਾਰੀਆਂ ਸਮੇਤ ਪਹੁੰਚਿਆ। ਪਰ ਕਾਫ਼ੀ ਦੇਰ ਤਕ ਇੰਤਜ਼ਾਰ ਕਰਨ ਪਿਛੋਂ ਜਦੋਂ ਬਾਦਸ਼ਾਹ ਨੂੰ ਬੜੀ ਭੁੱਖ ਲੱਗੀ ਤਾਂ ਉਸ ਨੇ ਕਾਹਲੇ ਪੈ ਕੇ ਪੁਛਿਆ, "ਕੀ ਕਾਰਨ ਹੈ, ਹਾਲੀ ਤੀਕ ਕੋਈ ਚੀਜ਼ ਖਾਣ ਵਾਸਤੇ ਨਹੀਂ ਆਈ?" ਥੋੜੀ ਦੇਰ ਹੋਰ ਉਡੀਕ ਕਰਨ ਪਿਛੋਂ ਬੀਰਬਲ ਬਾਦਸ਼ਾਹ ਨੂੰ ਲੈ ਕੇ ਖਾਣੇ ਦੀ ਦੇਰੀ ਦਾ ਕਾਰਨ ਆਪ ਵੇਖਣ ਗਏ।

ਰਸੋਈ ਘਰ ਦੇ ਪਿਛੇ ਜਾ ਕੇ ਕੀ ਵੇਖਦੇ ਹਨ ਕਿ ਇਕ ਕੁੰਨੀ ਵਿੱਚ ਖਿਚੜੀ ਪਾ ਕੇ ਇਕ ਰੁੱਖ ਨਾਲ ਬੰਨ੍ਹ ਕੇ ਲਟਕਾਈ ਹੋਈ ਹੈ ਤੇ ਉਸ ਤੋਂ ਕੋਈ ਦੋ ਮੀਟਰ ਥੱਲੇ ਅੱਗ ਬਲ ਰਹੀ ਹੈ। ਇਹ ਵੇਖ ਕੇ ਬਾਦਸ਼ਾਹ ਬਹੁਤ ਕ੍ਰੋਧਵਾਨ ਹੋਇਆ ਤੇ ਕਹਿਣ ਲੱਗਾ, "ਕਦੇ ਇਸ ਤਰ੍ਹਾਂ ਖਿਚੜੀ ਰਿੱਝ ਸਕਦੀ ਹੈ?"

ਇਹ ਗੱਲ ਸੁਣ ਕੇ ਬੀਰਬਲ ਮੁਸਕਰਾ ਪਿਆ ਤੇ ਕਹਿਣ ਲੱਗਾ, "ਆਲਮ ਪਨਾਹ, ਜੇਕਰ ੮ ਮੀਲ ਦੀ ਦੂਰੀ ਤੋਂ ਮਹੱਲ ਦੀਆਂ ਬੱਤੀਆਂ ਦੀ ਰੋਸ਼ਨੀ ਪਾਣੀ ਵਿੱਚ ਖੜੋਤੇ ਬ੍ਰਾਹਮਣ ਨੂੰ ਨਿੱਘ ਪਹੁੰਚਾ ਸਕਦੀ ਹੈ ਤਾਂ ਦੋ ਮੀਟਰ ਦੀ ਵਿੱਥ ਤੇ ਟੰਗੀ ਕੁੰਨੀ ਵਿੱਚ ਖਿਚੜੀ ਬਣਨੀ ਤਾਂ ਕੋਈ ਅਸੰਭਵ ਨਹੀਂ।" ਇਹ ਸੁਣ ਕੇ ਬਾਦਸ਼ਾਹ ਦਾ ਗੁੱਸਾ ਹਾਸੇ ਵਿੱਚ ਬਦਲ ਗਿਆ ਤੇ ਗ਼ਰੀਬ ਬ੍ਰਾਹਮਣ ਨੂੰ ਇਨਾਮ ਦੇ ਦਿੱਤਾ ਗਿਆ।

## ਅਭਿਆਸ

**I. ਦੱਸੋ ਭਲਾ :—**

1. ਅਕਬਰ ਕਿੱਥੇ ਜਾ ਰਿਹਾ ਸੀ?
2. ਅਕਬਰ ਨੇ ਪਾਣੀ ਵਿੱਚ ਹੱਥ ਪਾਏ ਤਾਂ ਉਸ ਨੂੰ ਕੀ ਖ਼ਿਆਲ ਸੁਝਿਆ?
3. ਬ੍ਰਾਹਮਣ ਸਾਰੀ ਰਾਤ ਪਾਣੀ ਵਿੱਚ ਖੜਾ ਹੋਣ ਲਈ ਕਿਉਂ ਤਿਆਰ ਹੋ ਗਿਆ?
4. ਬਾਦਸ਼ਾਹ ਨੇ ਬ੍ਰਾਹਮਣ ਨੂੰ ਇਨਾਮ ਦੇਣ ਤੋਂ ਕਿਉਂ ਇਨਕਾਰ ਕਰ ਦਿੱਤਾ?
5. ਬੀਰਬਲ ਨੇ ਬ੍ਰਾਹਮਣ ਨੂੰ ਇਨਾਮ ਦਿਵਾਉਣ ਲਈ ਕੀ ਕੀਤਾ?

**II. ਵਾਕ ਬਣਾਓ :—**

ਮਹੱਲ, ਝੀਲ, ਦਰਬਾਰੀ, ਮੁਹਰਾਂ, ਇਨਾਮ, ਜੱਸਾ, ਬ੍ਰਾਹਮਣ, ਹਰਜ, ਨਿੰਮਰਤਾ, ਰੋਸ਼ਨੀ, ਇਨਸਾਫ਼, ਨਿੱਘ, ਸ਼ਹਿਨਸ਼ਾਹ, ਇੰਤਜ਼ਾਰ, ਕੁੰਨੀ, ਰਿੱਝ, ਮਖੌਲ, ਵਿੱਥ, ਅਸੰਭਵ।

**III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

# ਬੱਦੂ ਅਰਬ



ਇਹ ਇਕ ਬੱਦੂ ਅਰਬ ਪਰਿਵਾਰ ਦੀ ਤਸਵੀਰ ਹੈ। ਤੰਬੂ ਵਿੱਚ ਇਕ ਇਸਤਰੀ ਆਟਾ ਗੁੰਨ੍ਹ ਰਹੀ ਹੈ। ਇਕ ਹੋਰ ਇਸਤਰੀ ਕੁਰਾਨ ਪੜ੍ਹ ਰਹੀ ਹੈ। ਸੱਜੇ ਪਾਸੇ ਇਕ ਕੁੜੀ ਭੇਡ ਦਾ ਬੱਚਾ ਗੋਦ ਵਿੱਚ ਲਈ ਖੜੀ ਹੈ। ਦੋ ਬੱਚੇ ਰੇਤ ਤੇ ਖੇਡ ਰਹੇ ਹਨ। ਤੰਬੂ ਦੇ ਬਾਹਰ ਇਕ ਆਦਮੀ ਊਠ ਦੇ ਕੋਲ ਖੜਾ ਹੈ। ਸਾਰੇ ਪਾਸੇ ਰੇਤ ਹੀ ਰੇਤ ਦਿਖਾਈ ਦੇਂਦੀ ਹੈ। ਦੂਰ ਤਕ ਕੋਈ ਰੁੱਖ ਜਾਂ ਹਰਿਆਵਲ ਨਹੀਂ।

ਬੱਦੂ ਲੋਕ ਇਕ ਥਾਂ ਤੇ ਘਰ ਬਣਾ ਕੇ ਨਹੀਂ ਰਹਿੰਦੇ। ਉਹ ਥਾਂ-ਥਾਂ ਫਿਰਦੇ ਰਹਿੰਦੇ ਹਨ। ਇਨ੍ਹਾਂ ਦਾ ਦੇਸ ਰੇਤਲਾ ਹੈ। ਸੈਂਕੜਿਆਂ ਮੀਲਾਂ ਤਕ ਰੇਤ ਹੀ ਰੇਤ ਦਿਖਾਈ ਦੇਂਦੀ ਹੈ। ਦਿਨ ਦੇ ਸਮੇਂ ਰੇਤ ਤੱਪ ਕੇ ਬਹੁਤ ਗਰਮ ਹੋ ਜਾਦੀ ਹੈ ਤੇ ਗਰਮ ਲੂਅ ਚਲਦੀ ਹੈ। ਰਾਤ ਨੂੰ ਰੇਤ ਝਟ ਪਟ ਠੰਢੀ ਹੋ ਜਾਂਦੀ ਹੈ ਤੇ ਰਾਤਾਂ ਇੰਨੀਆਂ ਠੰਢੀਆਂ ਹੋ ਜਾਂਦੀਆਂ ਹਨ ਕਿ ਭਾਰੇ-ਭਾਰੇ ਕੰਬਲ ਲੈ ਕੇ ਸੌਣਾ ਪੈਂਦਾ ਹੈ। ਰੇਤਲੇ ਦੇਸਾਂ ਦੇ ਲੋਕ ਸਾਧਾਰਨ ਤੌਰ ਤੇ ਉੱਨ ਦੇ ਮੋਟੇ ਕਪੜੇ ਪਾਉਂਦੇ ਹਨ, ਜੋ ਇਨ੍ਹਾਂ ਨੂੰ ਗਰਮ ਲੂਅ ਤੇ ਠੰਢ ਦੋਹਾਂ ਤੋਂ ਬਚਾਉਂਦੇ ਹਨ। ਇਥੇ ਮੀਂਹ ਕਦੇ-ਕਦਾਈਂ ਹੀ ਪੈਂਦਾ ਹੈ। ਕਈ ਲੋਕਾਂ ਨੇ ਤਾਂ ਜੀਵਨ ਭਰ ਮੀਂਹ ਪੈਂਦਾ ਨਹੀਂ ਵੇਖਿਆ।

ਇਨ੍ਹਾਂ ਉਜਾੜ ਰੇਤਲੇ ਮੈਦਾਨਾਂ ਵਿੱਚ ਕਿਧਰੇ-ਕਿਧਰੇ ਵਸੋਂ ਵਾਲੀਆਂ ਥਾਂਵਾਂ ਵੀ ਹਨ, ਜਿਨ੍ਹਾਂ ਨੂੰ ਨਖ਼ਲਿਸਤਾਨ (ਸਵਰਗ ਪੁਰੀਆਂ) ਕਹਿੰਦੇ ਹਨ। ਇਥੇ ਪਾਣੀ ਦੇ ਕੁਦਰਤੀ ਝਰਨੇ ਹੁੰਦੇ ਹਨ, ਜਿਨ੍ਹਾਂ ਦੇ

ਕੋਲ ਖਜੂਰਾਂ ਦੇ ਝੁੰਡ ਹੁੰਦੇ ਹਨ। ਪਾਣੀ ਦੇ ਕੋਲ ਕੁਝ ਘਾਹ ਵੀ ਉਗ ਪੈਂਦਾ ਹੈ, ਤੇ ਇਸ ਨੂੰ ਭੇਡਾਂ ਤੇ ਊਠ ਚਰਦੇ ਹਨ। ਕਿਧਰੇ-ਕਿਧਰੇ ਕੁਝ ਖੇਤ ਵੀ ਹੁੰਦੇ ਹਨ, ਜਿਨ੍ਹਾਂ ਵਿੱਚ ਜਵਾਂ ਦੀ ਖੇਤੀ ਹੁੰਦੀ ਹੈ। ਨਖ਼ਲਿਸਤਾਨ ਵਿੱਚ ਜਿਹੜੇ ਲੋਕ ਰਹਿੰਦੇ ਹਨ, ਉਨ੍ਹਾਂ ਦੇ ਘਰ ਮਿੱਟੀ ਦੇ ਬਣੇ ਹੋਏ ਹੁੰਦੇ ਹਨ। ਉਹ ਛੱਤਾਂ ਉਪਰ ਬੈਠ ਕੇ ਹੁੱਕਾ ਜਾਂ ਕਾਹਵਾ ਪੀਂਦੇ ਤੇ ਕਹਾਣੀਆਂ ਸੁਣਾਂਦੇ ਹਨ। ਇਹ ਲੋਕ ਪੜ੍ਹਨਾ ਲਿਖਣਾ ਬਹੁਤ ਘੱਟ ਜਾਣਦੇ ਹਨ। ਇਸ ਲਈ ਇਨ੍ਹਾਂ ਨੂੰ ਕਹਾਣੀਆਂ ਸੁਣਨ ਦਾ ਸ਼ੌਕ ਬਹੁਤ ਹੈ।

ਬੱਦੂ ਲੋਕਾਂ ਨੂੰ ਪਤਾ ਹੁੰਦਾ ਹੈ ਕਿ ਨਖ਼ਲਿਸਤਾਨ ਕਿੱਥੇ-ਕਿੱਥੇ ਹਨ। ਇਹ ਇਕ ਥਾਂ ਤੋਂ ਦੂਜੀ ਥਾਂ ਤੇ ਫਿਰਦੇ ਰਹਿੰਦੇ ਹਨ। ਇਹ ਕਪੜਾ, ਦੀਆ-ਸਲਾਈ, ਲੂਣ ਆਦਿ ਲਿਆ ਕੇ ਨਖ਼ਲਿਸਤਾਨ ਵਾਲਿਆਂ ਨੂੰ ਦੇਂਦੇ ਹਨ ਤੇ ਇਸ ਦੇ ਬਦਲੇ ਵਿੱਚ ਖਜੂਰਾਂ ਤੇ ਜਵਾਂ ਦਾ ਆਟਾ ਲੈਂਦੇ ਹਨ। ਇਥੋਂ ਇਹ ਲੋਕ ਆਪਣੀਆਂ ਪਾਣੀ ਦੀਆਂ ਕੁੱਪੀਆਂ ਵੀ ਭਰ ਲੈਂਦੇ ਹਨ। ਕਿਉਂਕਿ ਇਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਰੇਗਿਸਤਾਨ ਵਿੱਚ ਪਾਣੀ ਨਹੀਂ ਮਿਲੇਗਾ। ਬੱਦੂ ਲੋਕ ਬੜਾ ਘਟ ਨ੍ਹਾਉਂਦੇ ਹਨ, ਕਿਉਂਕਿ ਰੇਗਿਸਤਾਨ ਵਿੱਚ ਪਾਣੀ ਬੜੀ ਬਹੁਮੁਲੀ ਚੀਜ਼ ਹੈ।

ਰੇਗਿਸਤਾਨ ਵਿੱਚ ਫਿਰਨ ਵਾਲੇ ਬੱਦੂਆਂ ਲਈ ਊਠ ਬੜਾ ਹੀ ਕੰਮ ਦਾ ਪਸ਼ੂ ਹੈ। ਪਰਮਾਤਮਾ ਨੇ ਊਠ ਨੂੰ ਇਸ ਦੇਸ਼ ਵਾਸਤੇ ਉਚੇਚਾ ਬਣਾਇਆ ਹੈ। ਇਸ ਦੇ ਚੌੜੇ-ਚੌੜੇ ਪੈਰ ਰੇਤ ਵਿੱਚ ਧਸਦੇਂ ਨਹੀਂ, ਤੇ ਉਹ ਬੜੀ ਆਸਾਨੀ ਨਾਲ ਰੇਤ ਤੇ ਚਲ ਸਕਦਾ ਹੈ। ਊਠ ਇਕੋ ਵਾਰੀ ਇੰਨਾ ਪਾਣੀ ਪੀ ਲੈਂਦਾ ਹੈ ਕਿ ਫੇਰ ਕਈ ਦਿਨਾਂ ਤਕ ਇਸ ਨੂੰ ਪਿਆਸ ਨਹੀਂ ਲਗਦੀ ਤੇ ਬਿਨਾਂ ਪਾਣੀ ਪੀਤੇ ਕਈ ਦਿਨ ਗੁਜ਼ਾਰ ਸਕਦਾ



ਹੈ। ਊਠ ਦੀ ਪਿੱਠ ਉਤੇ ਜੋ ਉੱਚਾ ਜਿਹਾ ਕੁਹਾਨ ਹੁੰਦਾ ਹੈ, ਇਸ ਵਿੱਚ ਚਰਬੀ ਇਕੱਠੀ ਹੁੰਦੀ ਰਹਿੰਦੀ ਹੈ। ਜਦ ਊਠ ਨੂੰ ਖਾਣ ਨੂੰ ਕੁਝ ਨਾ ਮਿਲੇ ਤਾਂ ਇਹ ਚਰਬੀ ਪਿਘਲ-ਪਿਘਲ ਕੇ ਭੋਜਨ ਦਾ ਕੰਮ ਦੇਂਦੀ ਹੈ। ਊਠ ਬਿਨਾਂ ਖਾਧੇ-ਪੀਤੇ ਕਈ ਦਿਨ ਤਕ ਜ਼ਿੰਦਾ ਰਹਿ ਸਕਦਾ ਹੈ। ਬੱਦੂ ਲੋਕ ਊਠ ਦਾ ਦੁੱਧ ਪੀਂਦੇ ਹਨ, ਇਸ ਦਾ ਮਾਸ ਖਾਂਦੇ ਹਨ, ਇਸ ਦੀ ਉੱਨ ਤੋਂ ਕਪੜੇ, ਕੰਬਲ, ਦਰੀਆਂ ਤੇ ਰੱਸੀਆਂ ਬਣਾਉਂਦੇ ਹਨ।

ਰੇਗਿਸਤਾਨ ਵਿੱਚ ਹਨੇਰੀ ਬੜੇ ਜ਼ੋਰ ਦੀ ਆਉਂਦੀ ਹੈ। ਰੇਤ ਉਡ ਕੇ ਸਾਰੇ ਆਕਾਸ਼ ਵਿੱਚ ਛਾ ਜਾਂਦੀ ਹੈ। ਜਿਥੇ ਕਿਧਰੇ ਪੱਥਰ ਜਾਂ ਕੋਈ ਹੋਰ ਰੁਕਾਵਟ ਹੋਵੇ, ਉਥੇ ਰੇਤ ਦੇ ਵੱਡੇ-ਵੱਡੇ ਟਿੱਲੇ ਬਣ ਜਾਂਦੇ ਹਨ। ਅਜਿਹੇ ਸਮੇਂ ਬੱਦੂ ਅਰਬ ਆਪਣੇ ਕਾਫ਼ਲੇ ਨੂੰ ਰੋਕ ਕੇ ਬੈਠ ਜਾਂਦੇ ਹਨ। ਉਹ ਆਪਣੇ ਆਲੇ-ਦੁਆਲੇ ਚੰਗੀ ਤਰ੍ਹਾਂ ਕੰਬਲ ਲਪੇਟ ਲੈਂਦੇ ਹਨ, ਤਾਕਿ ਰੇਤ ਅੱਖਾਂ ਵਿੱਚ ਜਾਂ ਸਰੀਰ ਤੇ ਨਾ ਪਵੇ। ਕਈ ਵਾਰੀ ਬੱਦੂ ਲੋਕ ਹਨੇਰੀ ਵਿੱਚ ਆਪਣਾ ਰਾਹ ਭੁੱਲ ਜਾਂਦੇ ਹਨ, ਤਦ ਇਨ੍ਹਾਂ ਨੂੰ ਬੜੀ ਕਠਨਾਈ ਦਾ ਸਾਹਮਣਾ ਕਰਨਾ ਪੈਂਦਾ ਹੈ।

ਰੇਗਿਸਤਾਨ ਵਿੱਚ ਜਦੋਂ ਤੇਜ਼ ਧੁੱਪ ਚਮਕਦੀ ਹੈ ਤਾਂ ਭੁੱਲੇ-ਭਟਕੇ ਰਾਹੀ ਨੂੰ ਦੂਰ ਤੋਂ ਪਾਣੀ ਦੇ ਝਰਨੇ, ਖਜੂਰਾਂ ਦੇ ਝੁੰਡ ਤੇ ਮਕਾਨਾਂ ਦਾ ਝੌਲਾ ਪੈਂਦਾ ਹੈ, ਉਹ ਬੜੀ ਆਸ ਨਾਲ ਉਸ ਪਾਸੇ ਵਲ ਜਾਂਦਾ ਹੈ, ਪਰ ਜਦੋਂ ਕੋਲ ਪਹੁੰਚਦਾ ਹੈ ਤਾਂ ਉਥੇ ਰੇਤ ਤੋਂ ਛੁਟ ਕੁਝ ਨਹੀਂ ਹੁੰਦਾ। ਕਈ ਵਾਰੀ ਪਾਣੀ ਨਾ ਮਿਲਣ ਕਰਕੇ ਇਹ ਬੱਦੂ ਲੋਕ ਰੇਗਿਸਤਾਨ ਵਿੱਚ ਭਟਕ-ਭਟਕ ਕੇ ਮਰ ਜਾਂਦੇ ਹਨ।

ਬੱਦੂ ਲੋਕਾਂ ਨੂੰ ਅਕਸਰ ਡਾਕੂਆਂ ਦਾ ਡਰ ਵੀ ਰਹਿੰਦਾ ਹੈ। ਇਹ ਡਾਕੂ ਵੀ ਕਾਫ਼ਲੇ ਬਣਾ ਕੇ



ਰੇਗਿਸਤਾਨ ਵਿੱਚ ਫਿਰਦੇ ਰਹਿੰਦੇ ਹਨ ਤੇ ਜਦੋਂ ਕਿਸੇ ਵਪਾਰੀ ਨੂੰ ਵੇਖਦੇ ਹਨ ਤਾਂ ਉਸ ਦਾ ਸਭ ਮਾਲ ਮੱਤਾ ਲੁੱਟ ਲੈਂਦੇ ਹਨ ਤੇ ਉਸ ਨੂੰ ਜਾਨੋਂ ਮਾਰ ਦੇਂਦੇ ਹਨ।

ਰੇਗਿਸਤਾਨ ਦਾ ਜੀਵਨ ਬੜਾ ਸਖ਼ਤ ਹੈ। ਪਰ ਇਹ ਲੋਕ ਇਸ ਦੇ ਆਦੀ ਹੋ ਚੁੱਕੇ ਹਨ ਤੇ ਬੜੀ ਪ੍ਰਸੰਨਤਾ ਨਾਲ ਉਥੇ ਰਹਿੰਦੇ ਹਨ। ਜੇ ਤੁਸੀਂ ਇਨ੍ਹਾਂ ਨੂੰ ਆਪਣੇ ਦੇਸ ਵਿੱਚ ਲੈ ਆਓ, ਤਾਂ ਇਹ ਇਥੇ ਰਹਿਣਾ ਬਿਲਕੁਲ ਪਸੰਦ ਨਹੀਂ ਕਰਨਗੇ। ਇਨ੍ਹਾਂ ਨੂੰ ਆਪਣਾ ਦੇਸ ਤੇ ਆਪਣੇ ਢੰਗ ਦਾ ਜੀਵਨ ਬੜਾ ਪਿਆਰਾ ਹੈ।

## ਅਭਿਆਸ

**I. ਦੱਸੋ ਭਲਾ:—**

1. ਬੱਦੂ ਅਰਬ ਤੰਬੂਆਂ ਵਿੱਚ ਕਿਉਂ ਰਹਿੰਦੇ ਹਨ?
2. ਬੱਦੂ ਲੋਕ ਮੋਟੇ ਉੱਨ ਦੇ ਕਪੜੇ ਕਿਉਂ ਪਾਉਂਦੇ ਹਨ?
3. ਰੇਗਿਸਤਾਨ ਵਿੱਚ ਹਨੇਰੀ ਹਾਨੀਕਾਰਕ ਕਿਉਂ ਹੁੰਦੀ ਹੈ?
4. ਊਠ ਬੱਦੂ ਲੋਕਾਂ ਦੇ ਕਿਸ ਕੰਮ ਆਉਂਦਾ ਹੈ?
5. ਬੱਦੂ ਲੋਕਾਂ ਨੂੰ ਸਫ਼ਰ ਵਿੱਚ ਕਿਹੜੀਆਂ-ਕਿਹੜੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ?

**II. ਖ਼ਾਲੀ ਥਾਂਵਾਂ ਭਰੋ:—**

1. ਬੱਦੂ ਲੋਕ ਇਕ ਥਾਂ ਤੇ ............... ਬਣਾ ਕੇ ਨਹੀਂ ਰਹਿੰਦੇ।
2. ਇਥੇ ............... ਕਦੀ ਕਦਾਈਂ ਹੀ ਪੈਂਦਾ ਹੈ।
3. ਕਿਧਰੇ-ਕਿਧਰੇ ਵਸੋਂ ਵਾਲੀਆਂ ਥਾਂਵਾਂ ਵੀ ਹਨ ਜਿਨ੍ਹਾਂ ਨੂੰ ............... ਕਹਿੰਦੇ ਹਨ।
4. ਇਹ ਲੋਕ ਪੜ੍ਹਨਾ-ਲਿਖਣਾ ਬਹੁਤ ਘਟ ............... ਹਨ।
5. ਬੱਦੂ ਲੋਕ ਬਹੁਤ ਘਟ ............... ਹਨ, ਕਿਉਂਕਿ ਰੇਗਿਸਤਾਨ ਵਿੱਚ ............... ਬਹੁਮੁਲੀ ਚੀਜ਼ ਹੈ।
6. ਊਠ ਨੂੰ ਰੇਗਿਸਤਾਨ ਦਾ ............... ਕਿਹਾ ਜਾਂਦਾ ਹੈ।
7. ਕਈ ਵਾਰੀ ਪਾਣੀ ਨਾ ਮਿਲਣ ਕਰ ਕੇ ਬੱਦੂ ਲੋਕ ............... ਵਿੱਚ ਭਟਕ-ਭਟਕ ਕੇ ............... ਜਾਂਦੇ ਹਨ।
8. ਰੇਗਿਸਤਾਨ ਦਾ ਜੀਵਨ ਬੜਾ ............... ਹੈ।

**III. ਵਾਕ ਬਣਾਓ:—**

ਬੱਦੂ, ਤੰਬੂ, ਲੂਅ, ਨਖ਼ਲਿਸਤਾਨ, ਝਰਨਾ, ਕਾਹਵਾ, ਚਰਬੀ, ਰੁਕਾਵਟ, ਭੁੱਲੇ-ਭਟਕੇ, ਵਪਾਰੀ।

# ਸਾਵਣ

ਸਾਵਣ ਆਇਆ ਸਾਵਣ ਆਇਆ।
ਸਭ ਦਾ ਦਿਲ ਪਰਚਾਵਣ ਆਇਆ।

ਸਾਵਣ ਦੀ ਹੈ ਰੁੱਤ ਨਿਰਾਲੀ।
ਖੇਤਾਂ ਵਿੱਚ ਦਿਸੇ ਹਰਿਆਲੀ।
ਮਹਿਕ ਉਠੀ ਫਿਰ ਡਾਲੀ ਡਾਲੀ।
ਡਾਢਾ ਖੁਸ਼ ਹੈ ਬਾਗ਼ ਦਾ ਮਾਲੀ।

ਕਿਹਾ ਰੁਖਾਂ ਰੰਗ ਵਟਾਇਆ।
ਸਾਵਣ ਆਇਆ ਸਾਵਣ ਆਇਆ॥1॥

ਕਾਲੇ ਬੱਦਲ ਚੜ੍ਹ ਚੜ੍ਹ ਆਵਣ।
ਛਮ ਛਮ ਕਰਕੇ ਮੀਂਹ ਵਸਾਵਣ।
ਬੱਚੇ ਗਲੀਆਂ ਦੇ ਵਿੱਚ ਨ੍ਹਾਵਣ।
ਅੰਬ ਚੂਪਣ ਤੇ ਪਏ ਮੁਸਕਾਵਣ।

ਕਿਹਾ ਕੁਦਰਤ ਖੇਲ ਰਚਾਇਆ।
ਸਾਵਣ ਆਇਆ ਸਾਵਣ ਆਇਆ॥2॥

ਘਰ ਘਰ ਖੀਰਾਂ ਪੂੜੇ ਪਕਦੇ।
ਬੱਚੇ ਬੁੱਢੇ ਮੁੜ ਮੁੜ ਛਕਦੇ।
ਪੈਲਾਂ ਪਾ ਪਾ ਮੋਰ ਨਾ ਥਕਦੇ।
ਡੱਡੂ ਪਾ ਪਾ ਸ਼ੋਰ ਨਾ ਅਕਦੇ।

ਰੌਲਾ ਸੁਣੇ ਨਾ ਕੰਨੀ ਪਾਇਆ।
ਸਾਵਣ ਆਇਆ ਸਾਵਣ ਆਇਆ॥3॥

# ਹਕੀਮ

ਕਿਸੇ ਪਿੰਡ ਵਿੱਚ ਇਕ ਆਦਮੀ ਰਹਿੰਦਾ ਸੀ। ਉਸ ਨੂੰ ਲੋਕ ਬੁੱਧੂ ਕਹਿੰਦੇ ਸਨ, ਕਿਉਂਕਿ ਉਹ ਸੀ ਹੀ ਬੁੱਧੂ, ਮੂਰਖ ਤੇ ਨਿਕੰਮਾ।

ਬੁੱਧੂ ਨੂੰ ਹਕੀਮ ਬਣਨ ਦਾ ਬੜਾ ਸ਼ੌਕ ਸੀ। ਉਸ ਨੇ ਸੁਣਿਆ ਸੀ ਕਿ ਹਕੀਮਾਂ ਨੂੰ ਬੜੇ ਪੈਸੇ ਮਿਲਦੇ ਹਨ ਤੇ ਕੰਮ ਵੀ ਕੁਝ ਨਹੀਂ ਕਰਨਾ ਪੈਂਦਾ।

ਆਖ਼ਰ ਇਕ ਦਿਨ ਫ਼ੈਸਲਾ ਕਰਕੇ ਬੁੱਧੂ ਉਸਤਾਦ ਦੀ ਖੋਜ ਵਿੱਚ ਘਰੋਂ ਨਿਕਲ ਪਿਆ। ਰਸਤੇ ਵਿੱਚ ਉਹ ਸੋਚਦਾ ਜਾ ਰਿਹਾ ਸੀ ਕਿ ਕੋਈ ਯੋਗ ਹਕੀਮ ਮਿਲ ਜਾਏ ਤਾਂ ਉਸ ਦਾ ਸ਼ਾਗਿਰਦ ਬਣ ਕੇ ਇਹ ਕੰਮ ਸ਼ੁਰੂ ਕਰ ਦੇਵਾਂ।

ਬੁੱਧੂ ਉਸਤਾਦ ਦੀ ਖੋਜ ਵਿੱਚ ਪਿੰਡ-ਪਿੰਡ ਫਿਰ ਰਿਹਾ ਸੀ। ਇਕ ਦਿਨ ਰਸਤੇ ਵਿੱਚ ਬੁੱਧੂ ਨੂੰ ਕੁਝ ਊਠਾਂ ਵਾਲੇ ਮਿਲੇ। ਇਕ ਊਠ ਦਾ ਗਲਾ ਫੁਲਿਆ ਹੋਇਆ ਸੀ। ਉਸ ਦੇ ਸੰਘ ਵਿੱਚ ਇਕ ਮੋਟਾ ਤਰਬੂਜ਼ ਫਸ ਗਿਆ ਸੀ। ਉਹ ਜ਼ਮੀਨ ਤੇ ਪਿਆ ਤੜਫ ਰਿਹਾ ਸੀ ਤੇ ਊਠ ਵਾਲੇ ਉਸ ਦੇ ਚਾਰੇ ਪਾਸੇ ਖੜੇ ਸਨ।

ਕੁਝ ਸੋਚ ਕੇ ਇਕ ਆਦਮੀ ਨੇ ਊਠ ਦੀ ਧੌਣ ਦੁਆਲੇ ਇਕ ਕੰਬਲ ਲਪੇਟ ਦਿੱਤਾ। ਧੌਣ ਥੱਲੇ ਇਕ ਵੱਡਾ ਪੱਥਰ ਰਖਿਆ ਤੇ ਉਤੋਂ ਇਕ ਦੂਜਾ ਪੱਥਰ ਬੜੀ ਜ਼ੋਰ ਨਾਲ ਦੇ ਮਾਰਿਆ। ਤਰਬੂਜ਼ ਜੋ ਸੰਘ ਵਿੱਚ



ਫਸਿਆ ਹੋਇਆ ਸੀ, ਟੁੱਟ ਗਿਆ ਤੇ ਸੰਘ ਤੋਂ ਥੱਲੇ ਉਤਰ ਗਿਆ। ਊਠ ਦਾ ਗਲਾ ਠੀਕ ਹੋ ਗਿਆ ਤੇ ਉਹ ਉਠ ਕੇ ਫੇਰ ਚੱਲਣ ਲੱਗ ਪਿਆ।

"ਵਾਹ!" ਬੁੱਧੂ ਨੇ ਖ਼ੁਸ਼ ਹੋ ਕੇ ਕਿਹਾ, "ਮੈਂ ਜਿਸ ਉਸਤਾਦ ਦੀ ਖੋਜ ਵਿੱਚ ਸੀ, ਪਰਮਾਤਮਾ ਨੇ ਆਪ ਹੀ ਉਸ ਨੂੰ ਮੇਰੇ ਕੋਲ ਭੇਜ ਦਿੱਤਾ ਹੈ। ਗਿਲ੍ਹੜ ਠੀਕ ਕਰਨ ਦਾ ਵਧੀਆ ਨੁਸਖ਼ਾ ਮੇਰੇ ਹੱਥ ਲੱਗ ਗਿਆ ਹੈ।"

ਬੁੱਧੂ ਨੇ ਅਗਲੇ ਪਿੰਡ ਪਹੁੰਚ ਕੇ ਇਕ ਪਿੱਪਲ ਥੱਲੇ ਡੇਰਾ ਲਾ ਲਿਆ। ਉਸ ਨੇ ਪਿੰਡ ਵਿੱਚ ਢੰਡੋਰਾ ਫਿਰਵਾਇਆ ਕਿ ਇਕ ਬੜਾ ਲਾਇਕ ਹਕੀਮ ਆਇਆ ਹੈ ਜੋ ਗਿਲ੍ਹੜ ਦੇ ਰੋਗ ਦਾ ਖ਼ਾਸ ਮਾਹਿਰ ਹੈ। ਅਗਰ ਕਿਸੇ ਨੂੰ ਇਹ ਰੋਗ ਹੋਵੇ ਤਾਂ ਉਹ ਤੁਰੰਤ ਹਕੀਮ ਜੀ ਕੋਲ ਪਹੁੰਚ ਜਾਏ, ਕਿਉਂਕਿ ਉਹ ਥੋੜਾ ਚਿਰ ਹੀ ਇਸ ਪਿੰਡ ਵਿੱਚ ਰਹਿਣਗੇ।

ਇਕ ਬੁੱਢੀ ਮਾਈ ਨੂੰ ਗਿਲ੍ਹੜ ਦਾ ਬੜਾ ਪੁਰਾਣਾ ਰੋਗ ਸੀ। ਉਹ ਕਈ ਵੈਦਾਂ ਤੇ ਹਕੀਮਾਂ ਦਾ ਇਲਾਜ ਕਰਾ ਕੇ ਤੰਗ ਆ ਚੁੱਕੀ ਸੀ। ਢੰਡੋਰਾ ਸੁਣ ਕੇ ਉਸ ਨੂੰ ਠੀਕ ਹੋਣ ਦੀ ਕੁਝ ਉਮੀਦ ਲੱਗੀ। ਉਸ ਨੇ ਆਪਣੇ ਚਾਰ ਜਵਾਨ ਪੁੱਤਰਾਂ ਨੂੰ ਕਿਹਾ ਕਿ ਜਿਸ ਤਰ੍ਹਾਂ ਵੀ ਹੋ ਸਕੇ, ਤੁਸੀਂ ਮੈਨੂੰ ਹਕੀਮ ਜੀ ਕੋਲ ਲੈ ਚਲੋ।

ਬੁੱਢੀ ਦੇ ਪੁੱਤਰ ਮਾਂ ਨੂੰ ਲੈ ਕੇ ਹਕੀਮ ਜੀ ਕੋਲ ਪਹੁੰਚੇ। ਬੁੱਧੂ ਨੇ ਬੁੱਢੀ ਦਾ ਗਲਾ ਵੇਖ ਕੇ ਕਿਹਾ, "ਚਿੰਤਾ ਦੀ ਕੋਈ ਗੱਲ ਨਹੀਂ। ਮੈਂ ਇਸ ਨੂੰ ਹੁਣੇ ਠੀਕ ਕਰ ਦੇਂਦਾ ਹਾਂ।"



ਹਕੀਮ ਜੀ ਨੇ ਬੁੱਢੀ ਦੇ ਗਲ ਦੁਆਲੇ ਇਕ ਮੋਟਾ ਕੰਬਲ ਲਪੇਟਿਆ। ਫੇਰ ਇਕ ਵੱਡਾ ਪੱਥਰ ਥੱਲੇ ਰਖਿਆ ਤੇ ਦੋਹਾਂ ਹੱਥਾਂ ਵਿੱਚ ਇਕ ਹੋਰ ਪੱਥਰ ਲੈ ਕੇ ਜ਼ੋਰ ਦੀ ਗਲੇ ਤੇ ਮਾਰਿਆ। ਵਿਚਾਰੀ ਬੁੱਢੀ ਜੋ ਪਹਿਲਾਂ ਹੀ ਹੱਡੀਆਂ ਦੀ ਮੁੱਠ ਸੀ, ਇਕ ਦੋ ਸਾਹ ਲੈ ਕੇ ਮਰ ਗਈ।

ਬੁੱਢੀ ਦੇ ਪੁੱਤਰਾਂ ਨੇ ਮਾਂ ਦੀ ਇਹ ਹਾਲਤ ਵੇਖੀ ਤਾਂ ਆਪੇ ਤੋਂ ਬਾਹਰ ਹੋ ਗਏ। ਉਨ੍ਹਾਂ ਨੇ ਬੁੱਧੂ ਨੂੰ ਫੜ ਲਿਆ ਤੇ ਉਸ ਦੀ ਖ਼ੂਬ ਮੁਰੰਮਤ ਕੀਤੀ। ਪਿੰਡ ਦੇ ਦੂਜੇ ਲੋਕ ਵੀ ਉਥੇ ਪਹੁੰਚ ਗਏ। ਉਨ੍ਹਾਂ ਨੇ ਬੜੀ ਮੁਸ਼ਕਲ ਨਾਲ ਬੁੱਢੀ ਦੇ ਪੁੱਤਰਾਂ ਨੂੰ ਸਮਝਾਇਆ ਕਿ ਤੁਹਾਡੀ ਮਾਂ ਤਾਂ ਪਹਿਲਾਂ ਹੀ ਇੰਨੀ ਬੁੱਢੀ ਸੀ। ਉਸ ਦੀ ਮੌਤ ਇਸ ਹਕੀਮ ਦੇ ਹੱਥੋਂ ਲਿਖੀ ਹੋਵੇਗੀ। ਹੁਣ ਹੋ ਵੀ ਕੀ ਸਕਦਾ ਹੈ।

ਲੋਕਾਂ ਦੇ ਸਮਝਾਉਣ ਤੇ ਉਨ੍ਹਾਂ ਨੇ ਬੁੱਧੂ ਨੂੰ ਛੱਡ ਦਿੱਤਾ। ਲੋਕ ਚਲੇ ਗਏ ਤਾਂ ਹਕੀਮ ਜੀ ਵੀ ਮੌਕਾ ਵੇਖ ਕੇ ਉਥੋਂ ਖਿਸਕ ਗਏ ਤੇ ਕੁਝ ਦੂਰ ਜਾ ਕੇ ਦੂਜੇ ਪਿੰਡ ਵਿੱਚ ਡੇਰਾ ਲਾ ਲਿਆ। ਹਕੀਮ ਜੀ ਨੇ ਸੋਚਿਆ, ਪਹਿਲਾ ਮੌਕਾ ਸੀ, ਗਲਤੀ ਹੋ ਗਈ ਹੋਵੇਗੀ। ਪਰ ਕੋਈ ਗੱਲ ਨਹੀਂ, ਅਗੋਂ ਸਭ ਠੀਕ ਹੋ ਜਾਏਗਾ।

ਇਕ ਢੋਲ ਵਾਲੇ ਨੂੰ ਬੁਲਾ ਕੇ ਕਿਹਾ, "ਪਿੰਡ ਵਿੱਚ ਢੰਡੋਰਾ ਫੇਰ ਦਿਓ ਕਿ ਇਕ ਬੜੇ ਸਿਆਣੇ ਹਕੀਮ ਜੀ ਆਏ ਹਨ। ਉਹ ਗਿਲ੍ਹੜ ਦਾ ਰੋਗ ਠੀਕ ਕਰ ਸਕਦੇ ਹਨ। ਅਗਰ ਕਿਸੇ ਨੂੰ ਇਹ ਰੋਗ ਹੋਏ ਤਾਂ ਤੁਰੰਤ ਆ ਜਾਏ, ਕਿਉਂਕਿ ਹਕੀਮ ਜੀ ਕੋਲ ਬਹੁਤਾ ਵਕਤ ਨਹੀਂ ਹੈ।"

ਉਸ ਪਿੰਡ ਦੇ ਨੰਬਰਦਾਰ ਦੇ ਪਿਤਾ ਨੂੰ ਗਿਲ੍ਹੜ ਦਾ ਰੋਗ ਸੀ। ਲੋਕਾਂ ਨੇ ਨੰਬਰਦਾਰ ਦੇ ਪਿਤਾ ਨੂੰ ਖ਼ਬਰ ਦਿੱਤੀ ਤੇ ਕਿਹਾ ਕਿ ਇਕ ਬੜਾ ਲਾਇਕ ਹਕੀਮ ਆਇਆ ਹੈ ਜੋ ਗਿਲ੍ਹੜ ਦਾ ਇਲਾਜ ਕਰ ਸਕਦਾ ਹੈ।

ਨੰਬਰਦਾਰ ਨੇ ਹਕੀਮ ਜੀ ਨੂੰ ਬੁਲਾ ਭੇਜਿਆ। ਹਕੀਮ ਜੀ ਬਹੁਤ ਖੁਸ਼ ਹੋਏ। ਗਰਮੀਆਂ ਦੇ ਦਿਨ ਸਨ। ਹਕੀਮ ਜੀ ਨੇ ਲੰਮਾ ਚੋਗਾ ਪਾਇਆ ਹੋਇਆ ਸੀ ਤੇ ਉਪਰ ਕੰਬਲ ਦੀ ਬੁਕਲ ਮਾਰੀ ਹੋਈ ਸੀ। ਲੋਕਾਂ ਸੋਚਿਆ, ਹਕੀਮ ਜੀ ਸੱਚਮੁਚ ਹੀ ਕੋਈ ਪਹੁੰਚੇ ਹੋਏ ਗੁਣੀ ਹੋਣਗੇ, ਜਿਨ੍ਹਾਂ ਨੇ ਇੰਨੀ ਗਰਮੀ ਵਿੱਚ ਵੀ ਕੰਬਲ ਦੀ ਬੁੱਕਲ ਮਾਰੀ ਹੋਈ ਹੈ।

ਮਰੀਜ਼ ਨੂੰ ਵੇਖ ਕੇ ਹਕੀਮ ਜੀ ਮੁਸਕਰਾ ਕੇ ਕਹਿਣ ਲੱਗੇ, "ਇਹ ਤਾਂ ਬੜੀ ਮਾਮੂਲੀ ਬੀਮਾਰੀ ਹੈ। ਅਸੀਂ ਬਾਬਾ ਜੀ ਨੂੰ ਹੁਣੇ ਠੀਕ ਕਰ ਦੇਂਦੇ ਹਾਂ।"

ਬੁੱਧੂ ਨੇ ਕੰਬਲ ਉਤਾਰ ਕੇ ਬੁੱਢੇ ਬਾਬੇ ਦੀ ਧੌਣ ਦੁਆਲੇ ਚੰਗੀ ਤਰ੍ਹਾਂ ਲਪੇਟ ਦਿੱਤਾ। ਫੇਰ ਦੋ ਪੱਥਰ ਮੰਗਵਾ ਕੇ ਇਕ ਗੱਲ ਦੇ ਥੱਲੇ ਰੱਖਿਆ ਤੇ ਦੂਜਾ ਉਪਰੋਂ ਜ਼ੋਰ ਨਾਲ ਦੇ ਮਾਰਿਆ।

ਪੱਥਰ ਲੱਗਦਿਆਂ ਹੀ ਬੁੱਢਾ ਮਰ ਗਿਆ। ਨੰਬਰਦਾਰ ਦੇ ਆਦਮੀਆਂ ਨੇ ਹਕੀਮ ਜੀ ਨੂੰ ਫੜ ਲਿਆ ਤੇ ਲੱਗੇ ਜੁੱਤੀਆਂ ਨਾਲ ਮੁਰੰਮਤ ਕਰਨ।

ਹਕੀਮ ਜੀ ਨੂੰ ਮਾਰ-ਮਾਰ ਕੇ ਜਦ ਉਹ ਥੱਕ ਗਏ ਤਾਂ ਉਨ੍ਹਾਂ ਨੇ ਕਿਹਾ, "ਇਸ ਬੇਵਕੂਫ ਨੂੰ ਕੱਬਰ ਪੁੱਟਣ ਤੇ ਲਗਾ ਦਿਓ।" ਇਕ ਕਹੀ ਤੇ ਟੋਕਰੀ ਦੇ ਕੇ ਉਨ੍ਹਾਂ ਹਕੀਮ ਜੀ ਨੂੰ ਕਬਰਿਸਤਾਨ ਵਿੱਚ ਕੱਬਰ ਪੁੱਟਣ ਲਈ ਭੇਜ ਦਿੱਤਾ।



ਜ਼ਮੀਨ ਬੜੀ ਸਖ਼ਤ ਸੀ। ਵਿਚਾਰੇ ਬੁੱਧੂ ਨੇ ਤਾਂ ਕਦੇ ਕੋਈ ਕੰਮ ਕੀਤਾ ਨਹੀਂ ਸੀ। ਮਿੱਟੀ ਪੁੱਟ-ਪੁੱਟ ਕੇ ਉਸ ਦੇ ਹੱਥਾਂ ਤੇ ਛਾਲੇ ਪੈ ਗਏ। ਆਖ਼ਰ ਰੋ ਧੋ ਕੇ ਜਦੋਂ ਉਸ ਨੇ ਪੂਰੀ ਕੱਬਰ ਪੁੱਟ ਲਈ ਤਾਂ ਲੋਕਾਂ ਨੇ ਧੱਕੇ ਮਾਰ-ਮਾਰ ਕੇ ਉਸ ਨੂੰ ਪਿੰਡ ਵਿੱਚੋਂ ਬਾਹਰ ਕੱਢ ਦਿੱਤਾ।

ਵਿਚਾਰਾ ਬੁੱਧੂ ਬਹੁਤ ਹੀ ਦੁਖੀ ਤੇ ਉਦਾਸ ਤੁਰਿਆ ਜਾ ਰਿਹਾ ਸੀ। ਉਹ ਸੋਚ ਰਿਹਾ ਸੀ ਕਿ ਲੋਕ ਮੈਨੂੰ ਬਿਨਾਂ ਕਿਸੇ ਕਾਰਨ ਦੇ ਹੀ ਮਾਰਨ ਲੱਗ ਜਾਂਦੇ ਹਨ। ਮੇਰੇ ਨੁਸਖ਼ੇ ਵਿੱਚ ਤਾਂ ਕੋਈ ਗ਼ਲਤੀ ਨਹੀਂ। ਫੇਰ ਵੀ ਮੈਨੂੰ ਇਕ ਵਾਰੀ ਹੋਰ ਕੋਸ਼ਿਸ਼ ਕਰ ਲੈਣੀ ਚਾਹੀਦੀ ਹੈ। ਪਹਿਲੇ ਦੋਵਾਂ ਮਰੀਜ਼ਾਂ ਤੇ ਮੇਰਾ ਨੁਸਖ਼ਾ ਕਾਮਯਾਬ ਨਹੀਂ ਹੋਇਆ। ਉਹ ਦੋਵੇਂ ਮਰ ਗਏ। ਇਸ ਦਾ ਕਾਰਨ ਇਹ ਸੀ ਕਿ ਉਹ ਦੋਵੇਂ ਬੁੱਢੇ ਸਨ। ਇਸ ਵਿੱਚ ਮੇਰਾ ਕੀ ਕਸੂਰ! ਜਿਸ ਇਲਾਜ ਨਾਲ ਊਠ ਠੀਕ ਹੋ ਗਿਆ ਹੈ, ਉਸ ਨਾਲ ਆਦਮੀ ਨੂੰ ਵੀ ਆਰਾਮ ਆਉਣਾ ਚਾਹੀਦਾ ਹੈ। ਇਹ ਸੋਚ ਕੇ ਜਦੋਂ ਹਕੀਮ ਜੀ ਅਗਲੇ ਪਿੰਡ ਪਹੁੰਚੇ ਤਾਂ ਫੇਰ ਢੰਡੋਰਾ ਫਿਰਵਾ ਦਿੱਤਾ ਤੇ ਇਕ ਜਗ੍ਹਾ ਬੈਠ ਕੇ ਮਰੀਜਾਂ ਦੀ ਇੰਤਜ਼ਾਰ ਕਰਨ ਲੱਗੇ।

ਉਸ ਪਿੰਡ ਦੇ ਸ਼ਾਹੂਕਾਰ ਦੇ ਪੁੱਤਰ ਨੂੰ ਗਿਲ੍ਹੜ ਦਾ ਰੋਗ ਸੀ। ਉਨ੍ਹਾਂ ਨੇ ਆਪਣਾ ਇਕ ਨੌਕਰ ਭੇਜ ਕੇ ਹਕੀਮ ਜੀ ਨੂੰ ਬੁਲਾ ਭੇਜਿਆ।

ਹਕੀਮ ਜੀ ਨੂੰ ਗਰਮੀ ਦੇ ਮੌਸਮ ਵਿੱਚ ਵੀ ਕੰਬਲ ਦੀ ਬੁੱਕਲ ਮਾਰੇ ਵੇਖ ਕੇ ਲੋਕਾਂ ਨੂੰ ਬੜੀ ਹੈਰਾਨੀ ਹੋਈ। ਉਨ੍ਹਾਂ ਨੇ ਹਕੀਮ ਜੀ ਨੂੰ ਬੜੇ ਆਦਰ ਨਾਲ ਬਿਠਾਇਆ ਤੇ ਫੇਰ ਮਰੀਜ਼ ਨੂੰ ਉਨ੍ਹਾਂ ਦੇ ਸਾਹਮਣੇ ਲਿਆਏ।

ਹਕੀਮ ਜੀ ਨੇ ਕੰਬਲ ਉਤਾਰ ਕੇ ਇਕ ਪਾਸੇ ਰਖਿਆ ਤੇ ਕਹਿਣ ਲੱਗੇ, "ਵੇਖੋ! ਮੈਂ ਤੁਹਾਡੇ ਮੁੰਡੇ ਦਾ ਇਲਾਜ ਤਾਂ ਕਰ ਦਿਆਂਗਾ, ਪਰ ਇਹ ਸ਼ਰਤ ਹੈ ਕਿ ਮੈਨੂੰ ਕੱਬਰ ਪੁੱਟਣ ਲਈ ਕੋਈ ਸਖ਼ਤ ਜ਼ਮੀਨ ਨਾ ਦੇਣੀ।"

"ਕੱਬਰ ਪੁੱਟਣ ਲਈ ਸਖ਼ਤ ਜ਼ਮੀਨ।" ਸ਼ਾਹੂਕਾਰ ਤੇ ਉਸ ਦੇ ਘਰ ਵਾਲੇ ਹੈਰਾਨ ਹੋ ਕੇ ਹਕੀਮ ਜੀ ਦਾ ਮੂੰਹ ਵੇਖਣ ਲੱਗ ਪਏ, "ਇਸ ਤੋਂ ਤੁਹਾਡਾ ਕੀ ਮਤਲਬ ਹੈ?"

"ਮਤਲਬ ਇਹ ਹੈ", ਹਕੀਮ ਜੀ ਨੇ ਕਿਹਾ, "ਜਦੋਂ ਮੈਂ ਇਲਾਜ ਕਰਾਂਗਾ ਤਾਂ ਰੋਗ ਤਾਂ ਫੌਰਨ ਠੀਕ ਹੋ ਜਾਏਗਾ। ਪਰ ਮੈਂ ਇਹ ਨਹੀਂ ਕਹਿ ਸਕਦਾ ਕਿ ਮੁੰਡਾ ਬਚੇਗਾ ਜਾਂ ਗਿਲ੍ਹੜ ਦੇ ਨਾਲ ਹੀ ਇਹ ਵੀ ਖ਼ਤਮ ਹੋ ਜਾਏਗਾ। ਤੇ ਜੇ ਮੁੰਡੇ ਨੂੰ ਕੁਝ ਹੋ ਗਿਆ ਤਾਂ ਮੈਨੂੰ ਕੱਬਰ ਪੁੱਟਣ ਤੇ ਨਾ ਲਗਾਉਣਾ, ਜਿਸ ਤਰ੍ਹਾਂ ਪਿਛਲੇ ਪਿੰਡ ਵਾਲਿਆਂ ਨੇ ਕੀਤਾ ਸੀ।"

"ਪਰੇ ਹੱਟ ਓਏ ਮੂਰਖਾ!" ਸਾਰੇ ਬੋਲ ਪਏ, "ਚਲ ਨਿਕਲ ਇਥੋਂ।"

ਸ਼ਾਹੂਕਾਰ ਦੇ ਨੌਕਰਾਂ ਨੇ ਹਕੀਮ ਨੂੰ ਧੱਕੇ ਮਾਰ-ਮਾਰ ਕੇ ਪਿੰਡੋਂ ਬਾਹਰ ਕੱਢ ਦਿੱਤਾ।

ਇਸ ਤੋਂ ਮਗਰੋਂ ਹਕੀਮ ਜੀ ਨੇ ਹਿਕਮਤ ਦਾ ਧੰਦਾ ਛੱਡ ਦਿੱਤਾ ਤੇ ਵਾਪਸ ਆਪਣੇ ਪਿੰਡ ਚਲੇ ਗਏ।

## ਅਭਿਆਸ

**I. ਦੱਸੋ ਭਲਾ :—**

1. ਬੁੱਧੂ ਕੌਣ ਸੀ?
2. ਉਸ ਨੂੰ ਰਸਤੇ ਵਿੱਚ ਕੌਣ ਮਿਲੇ?
3. ਊਠ ਜ਼ਮੀਨ ਤੇ ਪਿਆ ਕਿਉਂ ਤੜਫ਼ ਰਿਹਾ ਸੀ?
4. ਬੁੱਧੂ ਨੂੰ ਕਿਸ ਬੀਮਾਰੀ ਦਾ ਨੁਸਖ਼ਾ ਮਿਲ ਗਿਆ?
5. ਉਹ ਗਿਲ੍ਹੜ ਦੇ ਰੋਗ ਦਾ ਕਿਸ ਤਰ੍ਹਾਂ ਇਲਾਜ ਕਰਦਾ ਸੀ?
6. ਬੁੱਢੀ ਮਾਈ ਕਿਉਂ ਮਰ ਗਈ?
7. ਨੰਬਰਦਾਰ ਦੇ ਆਦਮੀਆਂ ਨੇ ਉਸ ਨੂੰ ਕੀ ਸਜ਼ਾ ਦਿੱਤੀ?
8. ਉਹ ਕੰਬਲ ਦੀ ਬੁੱਕਲ ਕਿਉਂ ਮਾਰੀ ਰਖਦਾ ਸੀ?
9. ਸ਼ਾਹੂਕਾਰ ਦੇ ਘਰੋਂ ਬੁੱਧੂ ਨੂੰ ਕਿਉਂ ਕੱਢਿਆ ਗਿਆ?
10. ਬੁੱਧੂ ਨੇ ਹਿਕਮਤ ਦਾ ਧੰਦਾ ਕਿਉਂ ਛੱਡ ਦਿੱਤਾ?

**II. ਵਾਕ ਬਣਾਓ :—**

ਹਕੀਮ, ਖੋਜ, ਸ਼ਾਗਿਰਦ, ਧੌਣ, ਢੰਡੋਰਾ, ਪੱਥਰ, ਗ਼ਲਤ, ਗਿਲ੍ਹੜ, ਬੁੱਕਲ, ਮੁਰੰਮਤ, ਬੇਵਕੂਫ਼, ਕਾਮਯਾਬ, ਇੰਤਜ਼ਾਰ, ਸ਼ਰਤ, ਹਿਕਮਤ।

III. ਇਸ ਕਹਾਣੀ ਨੂੰ ਸੰਖੇਪ ਕਰਕੇ ਲਿਖੋ।

IV. ਖ਼ਾਲੀ ਥਾਂਵਾਂ ਭਰੋ:—

1. ਬੁੱਧੂ ਨੂੰ ਹਕੀਮ ਬਣਨ ਦਾ ............... ਸੀ।
2. ਇਕ ਦਿਨ ਰਸਤੇ ਵਿੱਚ ਉਸ ਨੂੰ ਕੁਝ ............... ਵਾਲੇ ਮਿਲੇ।
3. ............... ਠੀਕ ਕਰਨ ਦਾ ਵਧੀਆ ਨੁਸਖ਼ਾ ਉਸ ਦੇ ਹੱਥ ਲੱਗ ਗਿਆ।
4. ਬੁੱਢੀ ਮਾਈ............... ਲੱਗਦਿਆਂ ਹੀ ਮਰ ਗਈ।
5. ਨੰਬਰਦਾਰ ਦੇ ਆਦਮੀਆਂ ਨੇ ਉਸ ਦੀ............... ਨਾਲ ਮੁਰੰਮਤ ਕੀਤੀ।
6. ਉਨ੍ਹਾਂ ਨੇ ਬੁੱਧੂ ਨੂੰ ............... ਪੁੱਟਣ ਤੇ ਲਾ ਦਿੱਤਾ।
7. ਗਰਮੀ ਦੇ ਮੌਸਮ ਵਿੱਚ ਵੀ ਉਹ ਕੰਬਲ ਦੀ ............... ਮਾਰੀ ਰਖਦਾ ਸੀ।
8. ਸ਼ਾਹੂਕਾਰ ਦੇ ਆਦਮੀਆਂ ਨੇ ਵੀ ਉਸ ਨੂੰ ............... ਕੱਢ ਦਿੱਤਾ।

# ਆਸਟਰੇਲੀਆ ਦੇ ਆਦਿਵਾਸੀ

ਦੱਖਣੀ ਆਸਟਰੇਲੀਆ ਦੇ ਉੱਤਰੀ ਖੇਤਰ ਦੀ ਉਜਾੜ ਸਰਹੱਦ ਤੇ ਕੋਈ ਤਿੰਨ ਸੌ ਆਦਿਵਾਸੀ ਰਹਿੰਦੇ ਹਨ। ਇਹ ਸੰਸਾਰ ਦੀ ਸਭ ਤੋਂ ਪੁਰਾਣੀ ਆਦਿ ਜਾਤੀਆਂ ਵਿੱਚੋਂ ਇਕ ਜਾਤੀ ਹੈ। ਇਹ ਲੋਕ ਕਾਲੇ ਰੰਗ ਦੇ ਹਨ ਤੇ ਬਿਲਕੁਲ ਨੰਗੇ ਰਹਿੰਦੇ ਹਨ।

ਇਹ ਆਦਿਵਾਸੀ ਸਿਰਫ਼ ਪੰਜ ਹਥਿਆਰਾਂ ਨਾਲ ਆਪਣੇ ਸਾਰੇ ਕੰਮ ਚਲਾਂਦੇ ਹਨ। ਬਰਛੇ ਤੇ ਬਰਛੀਆਂ ਨੂੰ ਸੁੱਟਣ ਵਾਲੇ ਹਥਿਆਰਾਂ ਨਾਲ ਇਹ ਜਾਨਵਰਾਂ ਦਾ ਸ਼ਿਕਾਰ ਕਰਦੇ ਹਨ। ਇਕ ਨੋਕਦਾਰ ਲਕੜੀ ਨਾਲ ਇਹ ਜਾਨਵਰਾਂ ਦੀਆ ਖੁੱਡਾਂ ਪੁਟ ਕੇ ਉਨ੍ਹਾਂ ਨੂੰ ਖਾਣ ਲਈ ਫੜਦੇ ਹਨ ਤੇ ਇਨ੍ਹਾਂ ਸੋਟੀਆਂ ਨਾਲ ਹੀ ਇਹ ਖਾਣ ਵਾਲੀਆਂ ਜੜ੍ਹਾਂ ਤੇ ਹੋਰ ਚੀਜ਼ਾਂ ਪੁੱਟ ਲੈਂਦੇ ਹਨ। ਲਕੜੀ ਦੇ ਚੌੜੇ ਟੁਕੜਿਆਂ ਤੇ ਇਹ ਚੀਜ਼ਾਂ ਚੁੱਕ ਕੇ ਇਕ ਥਾਂ ਤੋਂ ਦੂਜੀ ਥਾਂ ਲੈ ਜਾਂਦੇ ਹਨ ਤੇ ਸਿਲ ਵੱਟੇ ਨਾਲ ਪੀਸ ਕੇ ਆਪਣੀ ਖ਼ੁਰਾਕ ਤਿਆਰ ਕਰਦੇ ਹਨ।

ਇਨ੍ਹਾਂ ਆਦਿਵਾਸੀਆਂ ਦੀ ਖ਼ੁਰਾਕ ਬੜੀ ਅਜੀਬ ਕਿਸਮ ਦੀ ਹੈ। ਇਹ ਸੁੰਡੀਆਂ, ਕੀੜੇ, ਚੂਹੇ, ਸੱਪ, ਚਿੜੀਆਂ ਆਦਿ ਜੋ ਕੁਝ ਵੀ ਮਿਲੇ ਖਾ ਜਾਂਦੇ ਹਨ। ਕੰਗਾਰੂ ਦਾ ਮਾਸ ਹੋਰ ਲੋਕ ਨਹੀਂ ਖਾਂਦੇ, ਪਰ ਇਹ ਉਸ ਨੂੰ ਬੜੇ ਸੁਆਦ ਨਾਲ ਖਾਂਦੇ ਹਨ। ਕਿਰਲਾ ਇਨ੍ਹਾਂ ਲਈ ਮੁਰਗੇ ਦੇ ਬਰਾਬਰ ਹੈ। ਜੰਗਲੀ ਕੁੱਤੇ ਤੇ ਬਿੱਲੀ ਦੇ ਮਾਸ ਨੂੰ ਇਹ ਬੜਾ ਵਧੀਆ ਸਮਝਦੇ ਹਨ।






ਇਹ ਆਦਿਵਾਸੀ ਬਿਲਕੁਲ ਨੰਗੇ ਰਹਿੰਦੇ ਹਨ। ਸਾਇੰਸਦਾਨਾਂ ਦਾ ਖ਼ਿਆਲ ਹੈ ਕਿ ਇਨ੍ਹਾਂ ਦੇ ਸਰੀਰ ਦੀ ਚਮੜੀ ਵਿੱਚ ਕੁਝ ਅਜਿਹੇ ਪਦਾਰਥ ਹਨ, ਜਿਨ੍ਹਾਂ ਦੇ ਕਾਰਨ ਇਹ ਰਾਤ ਦੀ ਬਰਫ਼ ਵਰਗੀ ਠੰਡ ਤੇ ਦਿਨ ਦੀ 48 ਦਰਜੇ ਦੀ ਤਪਸ਼ ਨੂੰ ਨੰਗੇ ਪਿੰਡੇ ਹੀ ਸਹਾਰ ਸਕਦੇ ਹਨ। ਤਾਪਮਾਨ ਜੇ ਸਿਫ਼ਰ ਦਰਜੇ ਤੋਂ ਵੀ ਥੱਲੇ ਚਲਾ ਜਾਏ ਤਾਂ ਇਹ ਲੋਕ ਦੋ ਛੋਟੀਆਂ-ਛੋਟੀਆਂ ਧੂਣੀਆਂ ਬਾਲ ਕੇ ਉਨ੍ਹਾਂ ਦੇ ਵਿੱਚਕਾਰ ਬੜੇ ਆਰਾਮ ਨਾਲ ਸੌਂ ਜਾਂਦੇ ਹਨ।

ਇਹ ਆਦਿਵਾਸੀ ਪੱਥਰ ਰਗੜ ਕੇ ਅੱਗ ਬਾਲ ਲੈਂਦੇ ਹਨ। ਸਰਦੀ ਦੇ ਮੌਸਮ ਵਿੱਚ ਜੇ ਸਫ਼ਰ ਤੇ ਜਾਣ ਤਾਂ ਹੱਥ ਵਿੱਚ ਬਲਦੀ ਲਕੜੀ ਫੜੀ ਰਖਦੇ ਹਨ, ਕਿਉਂ ਜੋ ਨਵੀਂ ਅੱਗ ਬਾਲਣ ਦੀ ਤਕਲੀਫ਼ ਨਾ ਕਰਨੀ ਪਏ। ਇਸ ਬਲਦੀ ਲਕੜੀ ਦੀ ਲੋ ਤੋਂ ਇਨ੍ਹਾਂ ਨੂੰ ਰਾਤ ਦੇ ਸਮੇਂ ਚਾਨਣ ਵੀ ਮਿਲਦਾ ਹੈ।

ਇਹ ਆਦਿਵਾਸੀ ਨ੍ਹਾਉਂਦੇ ਕਦੇ ਨਹੀਂ। ਇਹ ਪਾਣੀ ਦੀ ਵਰਤੋਂ ਕੇਵਲ ਪੀਣ ਲਈ ਹੀ ਕਰਦੇ ਹਨ। ਬਾਰਸ਼ ਹੁੰਦੀ ਹੈ ਤਾਂ ਪਾਣੀ ਨੀਵੀਆਂ ਥਾਂਵਾਂ ਤੇ ਇਕੱਠਾ ਹੋ ਜਾਂਦਾ ਹੈ ਤੇ ਛੱਪੜ ਬਣ ਜਾਂਦੇ ਹਨ। ਗਰਮੀ ਦੇ ਦਿਨਾਂ ਵਿੱਚ ਇਨ੍ਹਾਂ ਛੱਪੜਾਂ ਦਾ ਪਾਣੀ ਗੰਦਾ ਹੋਣ ਲੱਗ ਜਾਂਦਾ ਹੈ, ਕਿਉਂਕਿ ਕੰਗਾਰੂ ਤੇ ਹੋਰ ਕਈ ਜਾਨਵਰ ਇਨ੍ਹਾਂ ਵਿੱਚ ਵੜ ਕੇ ਪਾਣੀ ਪੀਂਦੇ ਹਨ। ਕਈ ਵਾਰੀ ਉਹ ਪਾਣੀ ਵਿੱਚ ਗੋਹਿਆਂ ਆਦਿ ਵੀ ਕਰ ਦੇਂਦੇ ਹਨ। ਆਦਿਵਾਸੀ ਇਹੋ ਪਾਣੀ ਪੀਂਦੇ ਹਨ। ਇਨ੍ਹਾਂ ਨੂੰ ਗੰਦੇ ਤੋਂ ਗੰਦਾ ਪਾਣੀ ਪੀ ਕੇ ਵੀ ਕੁਝ ਨਹੀਂ ਹੁੰਦਾ ਤੇ ਉਹ ਪੂਰੀ ਤਰ੍ਹਾਂ ਤੰਦਰੁਸਤ ਰਹਿੰਦੇ ਹਨ।

ਜਦੋਂ ਬਿਲਕੁਲ ਸੋਕਾ ਪੈ ਜਾਂਦਾ ਹੈ ਤੇ ਪੀਣ ਲਈ ਪਾਣੀ ਕਿਧਰੇ ਨਹੀਂ ਮਿਲਦਾ ਤਾਂ ਇਹ ਆਦਿਵਾਸੀ ਬਾਰਸ਼ ਲਈ ਇਕ ਉਪਾ ਕਰਦੇ ਹਨ। ਕਬੀਲੇ ਦਾ ਮੁਖੀਆ ਇਕ ਸਿੱਪੀ ਨੂੰ ਲੈ ਕੇ ਉਸ ਨੂੰ ਚੂਸਦਾ ਹੈ, ਜਿਸ ਤਰ੍ਹਾਂ ਕੋਈ ਪਾਣੀ ਨੂੰ ਆਪਣੇ ਵੱਲ ਖਿੱਚਦਾ ਹੋਵੇ ਤੇ ਫੇਰ ਅਸਮਾਨ ਵਲ ਮੂੰਹ ਕਰਕੇ ਥੁੱਕ ਦੇਂਦਾ ਹੈ। ਉਹ ਸਮਝਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਅਸਮਾਨ ਤੇ ਬੱਦਲ ਬਣ ਜਾਣਗੇ ਤੇ ਮੀਂਹ ਵਸੇਗਾ।

ਇਨ੍ਹਾਂ ਆਦਿਵਾਸੀਆਂ ਦਾ ਇਹ ਵਿਸ਼ਵਾਸ ਹੈ ਕਿ ਬੱਚੇ ਇਕ ਖ਼ਾਸ ਕਿਸਮ ਦੇ ਪੱਥਰਾਂ ਵਿੱਚ ਛੁਪੇ ਹੁੰਦੇ ਹਨ। ਬੱਚੇ ਇਨ੍ਹਾਂ ਪੱਥਰਾਂ ਵਿੱਚੋਂ ਨਿਕਲ ਕੇ ਕਿਸੇ ਮਾਂ ਦੀ ਤਲਾਸ਼ ਕਰਦੇ ਹਨ। ਇਹ ਪੱਥਰ ਅੰਡਿਆਂ ਦੀ ਸ਼ਕਲ ਦੇ ਹੁੰਦੇ ਹਨ। ਇਨ੍ਹਾਂ ਵਿੱਚ ਲੁਕੀ ਬੱਚਿਆਂ ਦੀ ਆਤਮਾ ਇੰਨੀ ਛੋਟੀ ਹੁੰਦੀ ਹੈ ਕਿ ਉਹ ਸਿਰਫ਼ ਹਕੀਮ ਜਾਂ ਵੈਦ ਨੂੰ ਹੀ ਦਿਸ ਸਕਦੀ ਹੈ।

ਜਦੋਂ ਕੋਈ ਆਦਿਵਾਸੀ ਮਰ ਜਾਂਦਾ ਹੈ ਤਾਂ ਉਸ ਨੂੰ ਦਫ਼ਨਾ ਦਿੱਤਾ ਜਾਂਦਾ ਹੈ। ਦਫ਼ਨਾਉਣ ਵੇਲੇ ਮਾਤਮ ਮਨਾਉਣ ਵਾਲੇ ਕਈ ਤਰ੍ਹਾਂ ਦੀਆਂ ਹਰਕਤਾਂ ਕਰਦੇ ਹਨ। ਸਭ ਤੋਂ ਜ਼ਿਆਦਾ ਦੁਖੀ ਮਰਨ ਵਾਲੇ ਦਾ ਪੁੱਤਰ ਹੁੰਦਾ ਹੈ। ਉਹ ਆਪਣੇ ਮੱਥੇ ਨੂੰ ਕੱਟ ਲੈਂਦਾ ਹੈ, ਤਾਂ ਜੋ ਖ਼ੂਨ ਦੀ ਧਾਰ ਫੁੱਟ ਪਏ। ਮੱਥਾ ਕੱਟਣ ਦੀ ਪੀੜ ਨਾਲ ਉਹ ਬੇਹੋਸ਼ ਹੋ ਕੇ ਡਿੱਗ ਪੈਂਦਾ ਹੈ। ਉਸ ਦੇ ਡਿਗਦਿਆਂ ਹੀ ਚੌਹਾਂ ਪਾਸੇ ਹਾਹਾਕਾਰ ਮੱਚ ਜਾਂਦੀ ਹੈ। ਇਸਤ੍ਰੀਆਂ ਆਪਣਾ ਸਰੀਰ ਪਿਟਦੀਆਂ ਹਨ ਤੇ ਫੇਰ ਪੇਟ ਦੇ ਸਹਾਰੇ ਲੇਟ ਜਾਂਦੀਆਂ ਹਨ। ਆਦਮੀ ਮੱਛਰਾਂ ਦੀ ਤਰ੍ਹਾਂ ਭੀਂ-ਭੀਂ ਦੀ ਅਵਾਜ਼ ਕੱਢ ਕੇ ਰੋਂਦੇ ਹਨ।

## ਅਭਿਆਸ

I. ਦੱਸੋ ਭਲਾ :—

1. ਆਸਟਰੇਲੀਆ ਦੇ ਹਬਸ਼ੀ ਕੀ ਖਾਂਦੇ ਹਨ?
2. ਉਹ ਕਿਹੜੇ-ਕਿਹੜੇ ਹਥਿਆਰ ਵਰਤਦੇ ਹਨ?
3. ਉਹ ਗਰਮੀ ਤੇ ਸਰਦੀ ਵਿੱਚ ਨੰਗੇ ਕਿਉਂ ਰਹਿੰਦੇ ਹਨ?
4. ਜਦ ਸਰਦੀ ਬਹੁਤ ਹੁੰਦੀ ਹੈ ਤਾਂ ਹਬਸ਼ੀ ਕੀ ਕਰਦੇ ਹਨ?
5. ਹਬਸ਼ੀ ਅੱਗ ਕਿਸ ਤਰ੍ਹਾਂ ਬਾਲਦੇ ਹਨ?
6. ਉਹ ਸਫ਼ਰ ਵਿੱਚ ਬਲਦੀ ਲਕੜੀ ਚੁੱਕ ਕੇ ਕਿਉਂ ਤੁਰਦੇ ਹਨ?
7. ਬਾਰਸ਼ ਨਾ ਹੋਵੇ ਤਾਂ ਹਬਸ਼ੀ ਕੀ ਕਰਦੇ ਹਨ?
8. ਬੱਚਿਆਂ ਸੰਬੰਧੀ ਹਬਸ਼ੀਆਂ ਦਾ ਕੀ ਵਿਚਾਰ ਹੈ?
9. ਜਦ ਕੋਈ ਮਰ ਜਾਏ ਤਾਂ ਹਬਸ਼ੀ ਲੋਕ ਕੀ ਕਰਦੇ ਹਨ?

II. ਵਾਕ ਬਣਾਓ :—

ਬਿਲਕੁਲ, ਧੂਣੀ, ਤਾਪਮਾਨ, ਪਦਾਰਥ, ਵਰਤੋਂ, ਚੂਸਣਾ, ਵਿਸ਼ਵਾਸ, ਇਕੱਠਾ।

# ਰਿੱਛ

ਤੁਸੀਂ ਰਿੱਛ ਦਾ ਤਮਾਸ਼ਾ ਕਈ ਵਾਰੀ ਵੇਖਿਆ ਹੋਵੇਗਾ। ਰਿੱਛ ਵਾਲਾ ਉਸ ਨਾਲ ਕੁਸ਼ਤੀ ਕਰਕੇ ਉਸ ਦੀ ਕੰਡ ਲਾ ਦੇਂਦਾ ਹੈ। ਪਰ ਇਸ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਰਿੱਛ ਇਕ ਕਮਜ਼ੋਰ ਜਾਨਵਰ ਹੈ। ਅਸਲ ਵਿੱਚ ਜੰਗਲੀ ਰਿੱਛ ਬਹੁਤ ਹੀ ਤਕੜਾ ਤੇ ਖ਼ੂੰਖਾਰ ਹੁੰਦਾ ਹੈ।

ਇਕ ਵਾਰੀ ਇਕ ਰਿੱਛ ਨੇ ਇਕ ਵੱਡਾ ਸੂਰ ਮਾਰਿਆ। ਉਹ ਉਸ ਨੂੰ ਪੌਣਾ ਕਿਲੋਮੀਟਰ ਤਕ ਕੁੱਛੜ ਚੁੱਕ ਕੇ ਲੈ ਗਿਆ, ਕਿਉਂਕਿ ਸੂਰ ਨੂੰ ਘਸੀਟਣ ਦੇ ਕੋਈ ਨਿਸ਼ਾਨ ਨਹੀਂ ਸਨ। ਇਸੇ ਰਿੱਛ ਨੇ ਇਕ ਸੱਤ ਮੀਟਰ ਉੱਚਾ ਸ਼ਾਹ ਬਲੂਤ ਦਾ ਦਰਖ਼ਤ ਤੋੜ ਦਿੱਤਾ, ਕਿਉਂਕਿ ਉਹ ਉਸ ਦੇ ਫਲ ਖਾਣਾ ਚਾਹੁੰਦਾ ਸੀ।



ਇਕ ਵਾਰੀ ਇਕ ਸ਼ਿਕਾਰੀ ਨੇ ਜੰਗਲੀ ਜਾਨਵਰ ਫੜਨ ਲਈ ਫਾਹੀ ਲਾਈ। ਉਸ ਨੇ ਫਾਹੀ ਦਾ ਰੱਸਾ ਇਕ ਲਕੜੀ ਦੀ ਵੱਡੀ ਗੇਲੀ ਨਾਲ ਬੰਨ੍ਹ ਦਿੱਤਾ, ਜਿਸ ਦਾ ਵਜ਼ਨ 150 ਕਿਲੋਗਰਾਮ ਸੀ। ਇਸ ਫਾਹੀ ਵਿੱਚ ਇਕ ਰਿੱਛ ਫਸ ਗਿਆ, ਪਰ ਉਹ ਲਕੜੀ ਸਮੇਤ ਫਾਹੀ ਨੂੰ ਘਸੀਟਦਾ ਹੋਇਆ ਨੱਠ ਗਿਆ।

ਰਿੱਛ ਬਲਵਾਨ ਹੋਣ ਕਰਕੇ ਹਿਰਨ, ਸੂਰ ਤੇ ਹੋਰ ਕਈ ਵੱਡੇ ਜਾਨਵਰਾਂ ਦਾ ਸ਼ਿਕਾਰ ਆਸਾਨੀ ਨਾਲ ਕਰ ਲੈਂਦਾ ਹੈ। ਵੱਡਾ ਜਾਨਵਰ ਨਾ ਮਿਲੇ ਤਾਂ ਉਹ ਚੂਹੇ, ਡੱਡੂ, ਕਿਰਲੇ, ਮੱਛੀਆਂ ਤੇ ਕੀੜੇ-ਮਕੌੜੇ ਫੜ ਕੇ ਖਾਂਦਾ ਹੈ। ਹੋਰ ਕੁਝ ਨਾ ਲਭੇ ਤਾਂ ਉਹ ਬੇਰ, ਗਿਰੀਫਲ ਤੇ ਘਾਹ ਪੱਤੇ ਖਾ ਕੇ ਹੀ ਪੇਟ ਭਰ ਲੈਂਦਾ

ਹੈ। ਰਿੱਛ ਕੀੜੀਆਂ ਬੜੇ ਸਵਾਦ ਨਾਲ ਖਾਂਦਾ ਹੈ। ਉਹ ਆਪਣਾ ਪੰਜਾ ਕੀੜੀਆਂ ਦੀ ਖੁੱਡ ਵਿੱਚ ਪਾ ਦੇਂਦਾ ਹੈ। ਕੀੜੀਆਂ ਉਸ ਨੂੰ ਵੱਢਣ ਲਈ ਚੰਬੜ ਜਾਂਦੀਆਂ ਹਨ। ਫੇਰ ਉਹ ਪੰਜਾ ਚੱਟ ਕੇ ਬੜਾ ਸਵਾਦ ਲਾ ਕੇ ਕੀੜੀਆਂ ਨੂੰ ਖਾ ਜਾਂਦਾ ਹੈ। ਰਿੱਛ ਸ਼ਹਿਦ ਦਾ ਵੀ ਬੜਾ ਸ਼ੌਕੀਨ ਹੈ।

ਰਿੱਛ ਨੂੰ ਆਪਣੀ ਇੱਛਾ ਅਨੁਸਾਰ ਕੋਈ ਚੀਜ਼ ਨਾ ਮਿਲੇ ਤਾਂ ਉਸ ਨੂੰ ਬਹੁਤ ਗੁੱਸਾ ਚੜ੍ਹ ਜਾਂਦਾ ਹੈ। ਮੱਛੀਆਂ ਫੜਨ ਤੋਂ ਬਾਅਦ ਕਈ ਵਾਰੀ ਮਾਛੀ ਆਪਣੀ ਬੇੜੀ ਦਰਿਆ ਦੇ ਕੰਢੇ ਤੇ ਛੱਡ ਜਾਂਦੇ ਹਨ। ਮੱਛੀਆਂ ਦੀ ਮੁਸ਼ਕ ਸੁੰਘ ਕੇ ਕਈ ਵਾਰੀ ਕੋਈ ਰਿੱਛ ਬੇੜੀ ਵੱਲ ਆ ਜਾਂਦਾ ਹੈ ਪਰ ਜਦੋਂ ਮੱਛੀਆਂ ਨਹੀਂ ਮਿਲਦੀਆਂ ਤਾਂ ਉਹ ਗੁੱਸੇ ਨਾਲ ਬੇੜੀ ਤੋੜ-ਫੋੜ ਦੇਂਦਾ ਹੈ।

ਇਕ ਵਾਰੀ ਇਕ ਸ਼ਿਕਾਰੀ ਜੰਗਲ ਵਿੱਚ ਬਣੀ ਹੋਈ ਆਪਣੀ ਝੁੱਗੀ ਵਿੱਚੋਂ ਕਿਧਰੇ ਬਾਹਰ ਗਿਆ ਹੋਇਆ ਸੀ। ਉਸ ਦੀ ਗ਼ੈਰ ਹਾਜ਼ਰੀ ਵਿੱਚ ਇਕ ਰਿੱਛ ਆਇਆ ਤੇ ਕੁਝ ਖਾਣ ਲਈ ਲੱਭਣ ਲੱਗਾ। ਜਦ ਸ਼ਿਕਾਰੀ ਵਾਪਸ ਆਇਆ ਤਾਂ ਉਸ ਨੇ ਵੇਖਿਆ ਕਿ ਫ਼ਰਸ਼ ਤੇ ਆਟਾ, ਖੰਡ, ਚੌਲ, ਫਲ, ਸਬਜ਼ੀਆਂ ਤੇ ਕਾਫ਼ੀ ਦਾ ਘਾਣ ਬਣਿਆ ਹੋਇਆ ਸੀ। ਰਿੱਛ ਨੇ ਫਲਾਂ ਤੇ ਸਬਜ਼ੀਆਂ ਦੇ ਕਈ ਦਰਜਨ ਡੱਬੇ ਤੋੜ ਸੁੱਟੇ ਸਨ।

ਇਕ ਵੱਡਾ ਨਰ ਰਿੱਛ ਕੋਈ ਦੋ ਸੌ ਕਿਲੋਗਰਾਮ ਭਾਰਾ ਹੁੰਦਾ ਹੈ। ਚੌਹਾਂ ਲੱਤਾਂ ਤੇ ਖੜਾ ਰਿੱਛ ਕੋਈ ਇਕ ਮੀਟਰ ਉੱਚਾ ਹੁੰਦਾ ਹੈ। ਜੇ ਆਦਮੀ ਵਾਂਗੂੰ ਖੜਾ ਹੋਵੇ ਤਾਂ ਦੋ ਮੀਟਰ ਤੋਂ ਵੀ ਵੱਧ ਉੱਚਾ ਹੁੰਦਾ ਹੈ। ਰਿੱਛ ਕਈ ਰੰਗ ਦੇ ਹੁੰਦੇ ਹਨ—ਕਾਲੇ, ਦਾਲਚੀਨੀ, ਚਾਕਲੇਟ, ਭੂਰੇ ਤੇ ਬਿਲਕੁਲ ਸਫ਼ੇਦ ਰਿੱਛ, ਜਿਹੜੇ



ਕਿ ਬਰਫ਼ਾਨੀ ਮੁਲਕਾਂ ਵਿੱਚ ਰਹਿੰਦੇ ਹਨ। ਰਿੱਛ ਵੇਖਣ ਵਿੱਚ ਸੁਸਤ ਲਗਦਾ ਹੈ, ਪਰ ਇਕ ਘੰਟੇ ਵਿੱਚ ਚਾਲੀ ਪੰਜਾਹ ਕਿਲੋਮੀਟਰ ਦੀ ਰਫ਼ਤਾਰ ਤੇ ਦੌੜ ਸਕਦਾ ਹੈ ਤੇ ਹਰ ਕਿਸਮ ਦੇ ਜਲ ਵਾਯੂ ਵਿੱਚ ਰਹਿ ਵੀ ਸਕਦਾ ਹੈ।

ਸਰਦੀ ਦੇ ਮੌਸਮ ਵਿੱਚ ਕਾਲਾ ਰਿੱਛ ਕਿਸੇ ਗੁਫ਼ਾ ਜਾਂ ਡਿਗੇ ਹੋਏ ਦਰਖ਼ਤ ਦੇ ਥੱਲੇ ਘੁਰਨਾ ਬਣਾ ਕੇ ਸੌਂ ਜਾਂਦਾ ਹੈ। ਉਹ ਕਈ ਮਹੀਨੇ ਬਗ਼ੈਰ ਕੁਝ ਖਾਣ-ਪੀਣ ਦੇ ਸੁੱਤਾ ਰਹਿੰਦਾ ਹੈ। ਰਿੱਛ ਦੀ ਲੰਮੀ ਨੀਂਦਰ ਠੰਢ ਕਰਕੇ ਨਹੀਂ ਬਲਕਿ ਇਸ ਲਈ ਹੈ ਕਿ ਸਿਆਲ ਦੀਆਂ ਬਰਫ਼ਾਂ ਵਿੱਚ ਉਸ ਨੂੰ ਖਾਣ ਲਈ ਕੁਝ ਨਹੀਂ ਲੱਭਦਾ।

ਮਾਂ ਰਿੱਛ ਦੇ ਬੱਚੇ ਇਸ ਲੰਮੀ ਨੀਂਦਰ ਦੇ ਦਿਨਾਂ ਵਿੱਚ ਪੈਦਾ ਹੁੰਦੇ ਹਨ। ਇਕ ਝੋਲ ਵਿੱਚ ਦੋ ਜਾਂ ਤਿੰਨ ਬੱਚੇ ਹੁੰਦੇ ਹਨ। ਇਹ ਬੱਚੇ ਬਿਲਕੁਲ ਅੰਨ੍ਹੇ ਹੁੰਦੇ ਹਨ। ਪਿੰਡੇ ਤੇ ਵਾਲ ਬਿਲਕੁਲ ਨਹੀਂ ਹੁੰਦੇ ਤੇ ਇਕ ਬੱਚੇ ਦਾ ਵਜ਼ਨ ਅੱਧੇ ਕਿਲੋ ਤੋਂ ਵੀ ਘਟ ਹੁੰਦਾ ਹੈ। ਦੋ ਮਹੀਨੇ ਬਾਅਦ ਜਦੋਂ ਉਹ ਘੁਰਨੇ ਵਿੱਚੋਂ ਨਿਕਲਦੇ ਹਨ ਤਾਂ ਇਕ ਜੁਆਨ ਗਿੱਦੜ ਜਿੰਨੇ ਹੋ ਚੁੱਕੇ ਹੁੰਦੇ ਹਨ। ਛੇ-ਸੱਤ ਮਹੀਨੇ ਦਾ ਬੱਚਾ ਵੱਡੇ ਕੁੱਤੇ ਦੇ ਬਰਾਬਰ ਹੋ ਜਾਂਦਾ ਹੈ। ਤਦ ਤਕ ਉਹ ਮੱਛੀਆਂ ਫੜਨ ਤੇ ਖ਼ੁਰਾਕ ਹਾਸਲ ਕਰਨ ਦੇ ਹੋਰ ਕਈ ਢੰਗ ਸਿਖ ਲੈਂਦਾ ਹੈ।

## ਅਭਿਆਸ

**I. ਦੱਸੋ ਭਲਾ :—**

1. ਰਿੱਛ ਕੀ ਖਾਂਦਾ ਹੈ?
2. ਰਿੱਛ ਕੀੜੀਆਂ ਕਿਸ ਤਰ੍ਹਾਂ ਫੜਦਾ ਹੈ?
3. ਰਿੱਛ ਨੂੰ ਗੁੱਸਾ ਚੜ੍ਹ ਜਾਏ ਤਾਂ ਕੀ ਕਰਦਾ ਹੈ?
4. ਰਿੱਛ ਦੀ ਤਾਕਤ ਦਾ ਕੋਈ ਉਦਾਹਰਣ ਦਿਓ।
5. ਸਰਦੀ ਵਿੱਚ ਰਿੱਛ ਕੀ ਕਰਦੇ ਹਨ?
6. ਮਾਂ ਰਿੱਛ ਦੇ ਬੱਚੇ ਕਦੋਂ ਹੁੰਦੇ ਹਨ?
7. ਮਾਂ ਰਿੱਛ ਕਿੰਨੇ ਬੱਚੇ ਇਕ ਝੋਲ ਵਿੱਚ ਦੇਂਦੀ ਹੈ?
8. ਰਿੱਛ ਦੇ ਛੋਟੇ ਬੱਚੇ ਕਿਸ ਤਰ੍ਹਾਂ ਲਗਦੇ ਹਨ?

**II. ਖ਼ਾਲੀ ਥਾਂਵਾਂ ਭਰੋ :—**

ਇਕ ਵਾਰੀ............... ਸ਼ਿਕਾਰੀ ਨੇ ਜੰਗਲੀ ਜਾਨਵਰ............... ਲਈ ਫਾਹੀ ਲਾਈ। ਉਸ ਨੇ ਫਾਹੀ ਦਾ ਰੱਸਾ............... ਲਕੜੀ ਦੀ............... ਗੇਲੀ ਨਾਲ ਬੰਨ੍ਹ ਦਿੱਤਾ, ਜਿਸ ਦਾ ਵਜ਼ਨ 150 ਕਿਲੋਗਰਾਮ ...............। ਇਸ............... ਵਿੱਚ ਇਕ ਰਿੱਛ ਫਸ ਗਿਆ। ਉਹ ਲਕੜੀ............... ਫਾਹੀ ਨੂੰ ਘਸੀਟਦਾ ਹੋਇਆ............... ਗਿਆ।

**III. ਵਾਕ ਬਣਾਓ :—**

ਇੱਛਾ, ਫਾਹੀ, ਕਿਉਂਕਿ, ਮੁਸ਼ਕ, ਗੁੱਸਾ, ਘਾਣ, ਬਿਲਕੁਲ, ਰਫ਼ਤਾਰ।

# ਕੀੜੀ



ਵੱਧਦੀ ਜਾਵੇ ਵੱਧਦੀ ਜਾਵੇ।
ਤਾਂਘ ਕਿਸੇ ਵਿੱਚ ਵੱਧਦੀ ਜਾਵੇ।
ਕਿਧਰੋਂ ਭਿਣਕ ਪਈ ਭੋਰੇ ਦੀ,
ਇਕ ਦੂਜੀ ਨੂੰ ਖ਼ਬਰ ਪਹੁੰਚਾਵੇ।
ਵੱਧਦੀ ਜਾਵੇ ਵੱਧਦੀ ਜਾਵੇ।
ਆਪਣੀ ਧੁਨ ਵਿੱਚ ਮਸਤੀ ਅੰਦਰ,
ਨਹੀਂ ਛੱਡਦੀ ਉੱਦਮ ਦੀ ਵਾਦੀ,
ਔਖੀ ਹੋ ਸੌਖੀ ਹੋ ਜਾਵੇ।
ਵੱਧਦੀ ਜਾਵੇ ਵੱਧਦੀ ਜਾਵੇ।
ਔੜ ਸੌੜ ਲਈ ਕਰੇ ਤਿਆਰੀ,
ਕੀੜੀ ਨੂੰ ਵੀ ਜਾਨ ਪਿਆਰੀ,
ਤੁਰਿਆ ਰਹਿਣਾ ਤੁਰਿਆ ਰਹਿਣਾ,
ਹੌਲੀ ਨਹੀਂ, ਹਫਣਾ ਨਹੀਂ ਬਹਿਣਾ,
ਬਹੁਤੀ ਤੇਜ਼ੀ ਬਹੁਤ ਥਕਾਵੇ,
ਹੁੰਦਿਆਂ ਮੰਜ਼ਲ ਦੂਰ ਦਿਸਾਵੇ,
ਹੌਲੀ ਹੌਲੀ ਤੁਰਦੀ ਜਾਂਦੀ।
ਤੁਰਦੀ ਜਾਂਦੀ ਤੁਰਦੀ ਜਾਂਦੀ।

ਧੁਨ ਦੇ ਪੱਕੇ ਧੀਰਜ ਵਾਲੇ,
ਤੋਰ ਨਾ ਛੱਡਣ ਪੈਣ ਨਾ ਕਾਹਲੇ,
ਨਦੀਆਂ ਚਾਲ ਗੰਭੀਰ ਚਲਦੀਆਂ,
ਅੰਤ ਸਾਗਰ ਵਿੱਚ ਜਾ ਰਲਦੀਆਂ।
ਥੰਮਣਾ ਰੁਕਣਾ ਮੌਤ ਨਿਸ਼ਾਨੀ,
ਦਏ ਸੜ੍ਹਾਂਦ ਖੜੋਤਾ ਪਾਣੀ,
ਤੁਰਦੀ ਜਾਂਦੀ ਤੁਰਦੀ ਜਾਂਦੀ,
ਇਕ ਦੂਜੀ ਨੂੰ ਨਾਲ ਰਲਾਂਦੀ
ਇਕ ਇਧਰੋਂ ਇਕ ਅਗੋਂ ਆਵੇ
ਇਕ ਦੂਜੀ ਨੂੰ ਨਾ ਟਕਰਾਵੇ,
ਵੱਧਦੀ ਜਾਵੇ ਵੱਧਦੀ ਜਾਵੇ।
ਜੇ ਹੱਥ ਆਇਆ ਭਾਰਾ ਦਾਣਾ,
ਚੁਵਾਂ ਨੇ ਰਲ ਮਿਲ ਕੇ ਖਾਣਾ,
ਇਕ ਢੂੰਢੇ ਇਕ ਚੁੱਕ ਲਿਆਵੇ,
ਅਗਲੀ ਅਗਲੀ ਤੀਕ ਪਹੁੰਚਾਵੇ
ਇਕ ਦੇ ਪਿਛੇ ਇਕ ਤੁਰੰਦੀ
ਮਿਲਵਾਂ ਉਦਮ ਜਥੇਬੰਦੀ।

# ਸਿੰਦਬਾਦ

ਲੰਮੇ-ਲੰਮੇ ਸਫ਼ਰਾਂ ਤੋਂ ਬਾਅਦ ਮੈਂ ਬਹੁਤ ਥੱਕ ਗਿਆ ਸਾਂ। ਮੈਂ ਸੋਚਿਆ ਹੁਣ ਘਰ ਵਿੱਚ ਰਹਿ ਕੇ ਆਰਾਮ ਦੀ ਜ਼ਿੰਦਗੀ ਬਤੀਤ ਕਰਾਂਗਾ। ਪਰ ਛੇਤੀ ਹੀ ਆਰਾਮ ਦੀ ਜ਼ਿੰਦਗੀ ਤੋਂ ਮੇਰਾ ਦਿਲ ਉਕਤਾ ਗਿਆ ਤੇ ਦੁਬਾਰਾ ਸਫ਼ਰ ਤੇ ਜਾਣ ਲਈ ਮੇਰਾ ਜੀ ਉਤਾਵਲਾ ਹੋਣ ਲੱਗਾ। ਆਖ਼ਰ ਮੈਂ ਸਫ਼ਰ ਦੀ ਤਿਆਰੀ ਸ਼ੁਰੂ ਕੀਤੀ। ਵਪਾਰ ਦਾ ਸਾਮਾਨ ਇਕੱਠਾ ਕਰ ਕੇ ਜਹਾਜ਼ ਭਰ ਲਿਆ ਤੇ ਕੁਝ ਹੋਰ ਵਪਾਰੀਆਂ ਨੂੰ ਨਾਲ ਲੈ ਜਾਣ ਲਈ ਤਿਆਰ ਕੀਤਾ। ਅੰਤ ਵਿੱਚ ਇਕ ਦਿਨ ਚੰਗਾ ਮੌਸਮ ਤੇ ਸ਼ੁਭ ਘੜੀ ਵੇਖ ਕੇ ਅਸੀਂ ਆਪਣੀ ਯਾਤਰਾ ਤੇ ਚਲ ਪਏ।

ਕਈ ਦਿਨ ਚਲਣ ਤੋਂ ਬਾਅਦ ਸਾਡਾ ਜਹਾਜ਼ ਇਕ ਟਾਪੂ ਦੇ ਕੰਢੇ ਤੇ ਜਾ ਲੱਗਾ। ਪਾਣੀ ਤੇ ਹੋਰ ਖਾਣ ਦਾ ਸਾਮਾਨ ਲੈਣ ਲਈ ਅਸੀਂ ਜਹਾਜ਼ ਤੋਂ ਉਤਰੇ ਤੇ ਟਾਪੂ ਦੇ ਅੰਦਰ ਵੱਲ ਤੁਰ ਪਏ। ਇਹ ਟਾਪੂ ਬਿਲਕੁਲ ਸੁੰਨਸਾਨ ਤੇ ਬੰਜਰ ਸੀ। ਥੋੜੀ ਦੂਰ ਜਾ ਕੇ ਸਾਨੂੰ ਇਕ ਬੜਾ ਵੱਡਾ ਗੁੰਬਦ ਜਿਹਾ ਦਿਖਾਈ ਦਿੱਤਾ। ਕੋਲ ਗਏ ਤਾਂ ਪਤਾ ਲੱਗਾ ਕਿ ਇਹ ਰਾਕ ਪੰਛੀ ਦਾ ਅੰਡਾ ਸੀ। ਮੇਰੇ ਮਨ੍ਹਾ ਕਰਨ ਤੇ ਵੀ ਮੇਰੇ ਸਾਥੀ ਨਾ ਮੁੜੇ ਤੇ ਉਨ੍ਹਾਂ ਪੱਥਰ ਮਾਰ-ਮਾਰ ਕੇ ਅੰਡੇ ਨੂੰ ਤੋੜ ਦਿੱਤਾ ਤੇ ਵਿੱਚੋਂ ਬੱਚਾ ਨਿਕਲ ਆਇਆ। ਮੇਰੇ ਸਾਥੀਆਂ ਨੇ ਉਸ ਨੂੰ ਭੁੰਨ ਕੇ ਬੜੇ ਸਵਾਦ ਨਾਲ ਖਾ ਲਿਆ।



ਅਜੇ ਅਸੀਂ ਖਾਣਾ ਖ਼ਤਮ ਵੀ ਨਹੀਂ ਕੀਤਾ ਸੀ ਕਿ ਅਸਮਾਨ ਤੇ ਹਨੇਰਾ ਛਾ ਗਿਆ। ਇਹ ਬੱਦਲਾਂ ਕਰਕੇ ਨਹੀਂ ਸੀ ਬਲਕਿ ਦੋਵੇਂ ਰਾਕ ਪੰਛੀ ਆ ਰਹੇ ਸਨ। ਅਸੀਂ ਡਰ ਦੇ ਮਾਰੇ ਸਮੁੰਦਰ ਵੱਲ ਦੌੜੇ ਤੇ ਛੇਤੀ ਨਾਲ ਜਹਾਜ਼ ਵਿੱਚ ਬੈਠ ਕੇ ਬਾਦਬਾਨ ਖੋਲ੍ਹ ਦਿੱਤੇ। ਦੋਵੇਂ ਪੰਛੀ ਨੇੜੇ ਆਏ ਤੇ ਜਦ ਉਨ੍ਹਾਂ ਆਪਣਾ ਅੰਡਾ ਨਾ ਵੇਖਿਆ ਤਾਂ ਬੜੇ ਗੁੱਸੇ ਨਾਲ ਸ਼ੋਰ ਮਚਾਉਣ ਲੱਗੇ। ਉਨ੍ਹਾਂ ਦੀਆਂ ਭਿਆਨਕ ਚੀਕਾਂ ਸੁਣ ਕੇ ਅਸੀਂ ਸਹਿਮ ਗਏ। ਥੋੜੇ ਚਿਰ ਬਾਅਦ ਪੰਛੀ ਸਾਡੇ ਵੱਲ ਆਏ ਤੇ ਸਾਡੇ ਸਿਰਾਂ ਤੇ ਮੰਡਲਾਉਣ ਲੱਗੇ। ਉਨ੍ਹਾਂ ਦੇ ਪੰਜਿਆਂ ਵਿੱਚ ਵੱਡੇ-ਵੱਡੇ ਪੱਥਰ ਸਨ। ਸਾਡੇ ਜਹਾਜ਼ ਉਤੇ ਉਡਦਿਆਂ ਹੋਇਆਂ ਇਕ ਪੰਛੀ ਨੇ ਪੱਥਰ ਸੁਟਿਆ। ਖੁਸ਼ਕਿਸਮਤੀ ਨਾਲ ਉਹ ਜਹਾਜ਼ ਤੋਂ ਪਰ੍ਹੇ ਪਾਣੀ ਵਿੱਚ ਡਿੱਗਾ। ਇਕ ਬੜੀ ਉੱਚੀ ਲਹਿਰ ਉਠੀ ਤੇ ਸਾਡਾ ਜਹਾਜ਼ ਡੋਲਣ ਲੱਗਾ। ਹੁਣ ਦੂਜੇ ਪੰਛੀ ਨੇ ਪੱਥਰ ਸੁਟਿਆ। ਇਹ ਪੱਥਰ ਸਾਡੇ ਜਹਾਜ਼ ਦੇ ਠੀਕ ਵਿਚਕਾਰ ਡਿੱਗਾ ਤੇ ਜਹਾਜ਼ ਟੁਕੜੇ-ਟੁਕੜੇ ਹੋ ਗਿਆ। ਮੇਰੇ ਸਾਥੀ ਤਕਰੀਬਨ ਸਾਰੇ ਡੁੱਬ ਗਏ। ਮੇਰਾ ਹੱਥ ਇਕ ਫੱਟੇ ਤੇ ਪੈ ਗਿਆ ਤੇ ਮੈਂ ਤਰਦਾ-ਤਰਦਾ ਕੰਢੇ ਤੇ ਆ ਲੱਗਾ।

ਇਹ ਇਕ ਹਰਾ-ਭਰਾ ਟਾਪੂ ਸੀ, ਜਿੱਥੇ ਨਿਰਮਲ ਜਲ ਦੀਆਂ ਨਦੀਆਂ ਚਲ ਰਹੀਆਂ ਸਨ। ਦਰਖ਼ਤ ਫਲਾਂ ਨਾਲ ਲੱਦੇ ਹੋਏ ਸਨ। ਵੇਲਾਂ ਨਾਲ ਅੰਗੂਰਾਂ ਦੇ ਗੁੱਛੇ ਲਟਕ ਰਹੇ ਸਨ। ਜਗ੍ਹਾ-ਜਗ੍ਹਾ ਫੁੱਲ ਮੁਸਕਰਾ ਰਹੇ ਸਨ ਤੇ ਜ਼ਮੀਨ ਘਾਹ ਬੂਟਿਆਂ ਨਾਲ ਕੱਜੀ ਹੋਈ ਸੀ। ਮੈਂ ਪੇਟ ਭਰ ਕੇ ਮਿੱਠੇ ਅੰਗੂਰ ਤੇ ਸਵਾਦੀ ਫਲ ਖਾਧੇ ਤੇ ਫੇਰ ਘਾਹ ਤੇ ਲੇਟ ਕੇ ਸੌਂ ਗਿਆ।

ਅਗਲੇ ਦਿਨ ਮੇਰੀ ਜਾਗ ਖੁਲ੍ਹੀ ਤਾਂ ਸੂਰਜ ਨਿਕਲ ਆਇਆ ਸੀ। ਮੈਂ ਉਠ ਕੇ ਦਰਖ਼ਤਾਂ ਥੱਲੇ



ਚੱਲਣ ਲੱਗਾ। ਥੋੜੀ ਦੂਰ ਗਿਆ ਤਾਂ ਵੇਖਿਆ ਕਿ ਨਦੀ ਦੇ ਕੰਢੇ ਜੰਗਲੀ ਜਿਹਾ ਇਕ ਬੁੱਢਾ ਆਦਮੀ ਬੈਠਾ ਹੈ। ਉਸ ਨੇ ਕਪੜੇ ਨਹੀਂ ਪਾਏ ਹੋਏ ਸਨ ਤੇ ਉਸ ਦੇ ਸਾਰੇ ਪਿੰਡੇ ਤੇ ਵਾਲ ਉਗੇ ਹੋਏ ਸਨ। ਉਹ ਬੜਾ ਕਮਜ਼ੋਰ ਤੇ ਦੁਖੀ ਜਾਪਦਾ ਸੀ। ਉਸ ਨੇ ਮੈਨੂੰ ਇਸ਼ਾਰਿਆਂ ਨਾਲ ਸਮਝਾਇਆ ਕਿ ਉਹ ਨਦੀ ਦੇ ਪਾਰ ਜਾਣਾ ਚਾਹੁੰਦਾ ਹੈ। ਉਸ ਦੀ ਹਾਲਤ ਵੇਖ ਕੇ ਮੈਨੂੰ ਬੜਾ ਤਰਸ ਆਇਆ ਤੇ ਮੈਂ ਉਸ ਨੂੰ ਆਪਣੇ ਮੋਢਿਆਂ ਤੇ ਚੁੱਕ ਕੇ ਨਦੀ ਦੇ ਪਾਰ ਲੈ ਗਿਆ। ਦੂਜੇ ਕੰਢੇ ਤੇ ਜਾ ਕੇ ਮੈਂ ਉਸ ਨੂੰ ਉਤਰਨ ਦਾ ਇਸ਼ਾਰਾ ਕੀਤਾ, ਪਰ ਥੱਲੇ ਉਤਰਨ ਦੀ ਬਜਾਏ ਉਸ ਨੇ ਹੋਰ ਜ਼ੋਰ ਨਾਲ ਮੇਰੇ ਗਲ ਦੁਆਲੇ ਅੜਾਂਗਣੀ ਪਾ ਲਈ। ਉਸ ਨੇ ਮੈਨੂੰ ਇੰਨਾ ਘੁਟਿਆ ਕਿ ਮੇਰਾ ਸਾਹ ਔਖਾ ਹੋ ਗਿਆ ਤੇ ਮੈਂ ਬੇਹੋਸ਼ ਹੋ ਕੇ ਥੱਲੇ ਡਿੱਗ ਪਿਆ।



ਮੈਨੂੰ ਹੋਸ਼ ਆਈ ਤਾਂ ਪਤਾ ਲੱਗਾ ਕਿ ਉਹ ਭਿਆਨਕ ਜੰਗਲੀ ਆਦਮੀ ਅਜੇ ਵੀ ਮੇਰੇ ਗਲ ਦੁਆਲੇ ਚੰਬੜਿਆ ਹੋਇਆ ਹੈ। ਉਹ ਮੈਨੂੰ ਇੰਨੀ ਜ਼ੋਰ-ਜ਼ੋਰ ਦੀਆਂ ਅੱਡੀਆਂ ਮਾਰਨ ਲੱਗਾ ਕਿ ਮੈਨੂੰ ਮਜਬੂਰਨ ਉਠ ਕੇ ਤੁਰਨਾ ਪਿਆ। ਉਹ ਮੈਨੂੰ ਅੱਡੀਆਂ ਮਾਰ-ਮਾਰ ਕੇ ਦਰਖ਼ਤਾਂ ਦੇ ਥੱਲੇ ਲੈ ਗਿਆ ਤੇ ਉਥੋਂ ਪੱਕੇ-ਪੱਕੇ ਫਲ ਤੋੜ ਕੇ ਖਾਣ ਲੱਗਾ। ਉਹ ਸਾਰਾ ਦਿਨ ਮੇਰੇ ਮੋਢਿਆਂ ਤੇ ਸਵਾਰ ਰਿਹਾ ਤੇ ਰਾਤੀਂ ਜਦੋਂ ਮੈਂ ਸੌਣ ਲੱਗਾ ਤਾਂ ਵੀ ਉਹ ਮੇਰੇ ਗਲ ਨਾਲ ਚੰਬੜਿਆ ਰਿਹਾ।

ਦੂਜੇ ਦਿਨ ਉਸ ਨੂੰ ਚੁੱਕ ਕੇ ਮੈਂ ਫੇਰ ਫਿਰਨ ਲੱਗਾ। ਮੈਨੂੰ ਜਾਪਿਆ ਕਿ ਇਹ ਮੈਨੂੰ ਮਾਰ ਕੇ ਹੀ ਮੇਰਾ ਖਹਿੜਾ ਛੱਡੇਗਾ। ਇਸੇ ਤਰ੍ਹਾਂ ਕਈ ਦਿਨ ਬੀਤ ਗਏ। ਇਕ ਦਿਨ ਵੇਲ ਨਾਲ ਮੈਂ ਇਕ ਬੜਾ ਪੱਕਾ ਹੋਇਆ ਕੱਦੂ ਵੇਖਿਆ। ਉਸ ਨੂੰ ਸਾਫ਼ ਕਰ ਕੇ ਮੈਂ ਉਸ ਵਿੱਚ ਅੰਗੂਰਾਂ ਦਾ ਰਸ ਭਰ ਲਿਆ ਤੇ ਫੇਰ ਉਥੇ ਹੀ

ਧੁੱਪ ਵਿੱਚ ਰੱਖ ਦਿੱਤਾ। ਕੁਝ ਦਿਨਾਂ ਬਾਅਦ ਮੈਂ ਫੇਰ ਉਧਰ ਆਇਆ ਤਾਂ ਰਸ ਦੀ ਬੜੀ ਸੋਹਣੀ ਸ਼ਰਾਬ ਬਣ ਚੁੱਕੀ ਸੀ। ਮੈਂ ਥੋੜੀ ਜਿਹੀ ਪੀਤੀ ਜਿਸ ਨਾਲ ਮੈਨੂੰ ਸਰੂਰ ਆ ਗਿਆ ਤੇ ਮੈਂ ਦੁੱਖੀ ਹੋਣ ਦੇ ਬਾਵਜੂਦ ਵੀ ਨੱਚਣ ਲੱਗ ਪਿਆ।

ਮੈਨੂੰ ਖੁਸ਼ ਵੇਖ ਕੇ ਜੰਗਲੀ ਆਦਮੀ ਨੇ ਮੇਰੇ ਕੋਲੋਂ ਕੱਦੂ ਖੋਹ ਲਿਆ ਤੇ ਗਟਾਗਟ ਸਾਰੀ ਸ਼ਰਾਬ ਪੀ ਗਿਆ। ਛੇਤੀ ਹੀ ਸ਼ਰਾਬ ਉਸ ਦੇ ਸਿਰ ਨੂੰ ਚੜ੍ਹ ਗਈ। ਉਹ ਉੱਚੀ-ਉੱਚੀ ਗਾਣ ਤੇ ਨੱਚਣ ਲੱਗਾ। ਉਸ ਦੀ ਅੜਾਂਗਣੀ ਢਿੱਲੀ ਪੈ ਗਈ, ਤੇ ਮੈਂ ਉਸ ਨੂੰ ਥੱਲੇ ਸੁੱਟ ਦਿੱਤਾ। ਮੈਂ ਇਕ ਵੱਡਾ ਪੱਥਰ ਲੈ ਕੇ ਉਸ ਦੇ ਸਿਰ ਤੇ ਦੇ ਮਾਰਿਆ, ਜਿਸ ਨਾਲ ਉਹ ਉਥੇ ਹੀ ਖ਼ਤਮ ਹੋ ਗਿਆ।

ਬੁੱਢੇ ਜੰਗਲੀ ਤੋਂ ਖਲਾਸੀ ਪਾ ਕੇ ਮੈਂ ਬੜਾ ਖੁਸ਼ ਹੋਇਆ ਤੇ ਦੌੜਦਾ ਹੋਇਆ ਸਮੁੰਦਰ ਵੱਲ ਗਿਆ। ਖੁਸ਼ ਕਿਸਮਤੀ ਨਾਲ ਉਥੇ ਮੈਨੂੰ ਕੁਝ ਮਲਾਹ ਮਿਲੇ, ਜਿਹੜੇ ਕਿ ਟਾਪੂ ਤੋਂ ਤਾਜ਼ਾ ਪਾਣੀ ਲੈਣ ਲਈ ਆਏ ਸਨ। ਉਨ੍ਹਾਂ ਨੂੰ ਮੈਂ ਜੰਗਲੀ ਆਦਮੀ ਦੀ ਗੱਲ ਸੁਣਾਈ ਤਾਂ ਉਹ ਕਹਿਣ ਲੱਗੇ ਕਿ ਤੂੰ ਭਾਗਾਂ ਵਾਲਾ ਹੈਂ ਕਿ ਉਸ ਆਦਮੀ ਤੋਂ ਬੱਚ ਗਿਆ ਹੈਂ। ਉਸ ਨੂੰ 'ਸਮੁੰਦਰੀ ਆਦਮੀ' ਆਖਦੇ ਹਨ ਤੇ ਜਿਹੜਾ ਉਸ ਦੇ ਢਹੇ ਚੜ੍ਹ ਜਾਏ, ਉਹ ਕਦੇ ਬੱਚ ਕੇ ਨਹੀਂ ਨਿਕਲਿਆ। ਤੇਰੀ ਚੰਗੀ ਕਿਸਮਤ ਹੈ ਕਿ ਤੂੰ ਉਸ ਨੂੰ ਮਾਰ ਦਿੱਤਾ ਹੈ।

ਮਲਾਹ ਮੈਨੂੰ ਆਪਣੇ ਜਹਾਜ਼ ਤੇ ਲੈ ਗਏ ਤੇ ਉਨ੍ਹਾਂ ਨਾਲ ਕਈ ਮੁਲਕਾਂ ਵਿੱਚ ਭੌਂਦਾ ਮੈਂ ਵਾਪਸ ਆਪਣੇ ਘਰ ਬਗਦਾਦ ਆ ਗਿਆ।

## ਅਭਿਆਸ

I. **ਦੱਸੋ ਭਲਾ:—**

1. ਸਿੰਦਬਾਦ ਕੌਣ ਸੀ?
2. ਟਾਪੂ ਤੇ ਪਹੁੰਚ ਕੇ ਸਿੰਦਬਾਦ ਤੇ ਉਸ ਦੇ ਸਾਥੀਆਂ ਨੇ ਕੀ ਵੇਖਿਆ?
3. ਉਨ੍ਹਾਂ ਨੇ ਜਦੋਂ ਰਾਕ ਪੰਛੀ ਦੇ ਬੱਚੇ ਨੂੰ ਭੁੰਨ ਕੇ ਖਾ ਲਿਆ ਤਾਂ ਦੋਵੇਂ ਰਾਕ ਪੰਛੀਆਂ ਨੇ ਕੀ ਕੀਤਾ?
4. ਜਹਾਜ਼ ਟੁੱਟਣ ਦੇ ਬਾਅਦ ਸਿੰਦਬਾਦ ਕਿੱਥੇ ਪਹੁੰਚਿਆ?
5. ਸਿੰਦਬਾਦ ਨੂੰ ਜੰਗਲੀ ਆਦਮੀ ਕਿੱਥੇ ਮਿਲਿਆ?
6. ਅੰਗੂਰਾਂ ਦੇ ਰਸ ਦੀ ਸ਼ਰਾਬ ਪੀ ਕੇ ਸਿੰਦਬਾਦ ਤੇ ਕੀ ਅਸਰ ਹੋਇਆ?
7. ਜੰਗਲੀ ਆਦਮੀ ਨੇ ਜਦੋਂ ਸਾਰੀ ਸ਼ਰਾਬ ਪੀ ਲਈ ਤਾਂ ਕੀ ਹੋਇਆ?
8. ਸਿੰਦਬਾਦ ਨੇ ਜੰਗਲੀ ਆਦਮੀ ਤੋਂ ਕਿਸ ਤਰ੍ਹਾਂ ਪਿਛਾ ਛੁਡਾਇਆ?

II. **ਵਾਕ ਬਣਾਓ:—**

ਜਹਾਜ਼, ਸਫ਼ਰ, ਟਾਪੂ, ਸੁੰਨਸਾਨ, ਬਾਦਬਾਨ, ਮੰਡਲਾਉਣਾ, ਅੰਗੂਰ, ਅੜਾਂਗਣੀ, ਚੰਬੜਨਾ, ਸ਼ਰਾਬ, ਸਮੁੰਦਰ, ਖਲਾਸੀ, ਮਲਾਹ।

III. ਖ਼ਾਲੀ ਥਾਂਵਾਂ ਭਰੋ:—

1. ਕਈ ਦਿਨ ਚਲਣ ਤੋਂ ਬਾਅਦ ਸਾਡਾ.............. ਇਕ.............. ਦੇ ਕੰਢੇ ਤੇ ਜਾ ਲੱਗਾ।
2. ਰਾਕ ਪੰਛੀ ਦੇ.............. ਸੁੱਟਣ ਨਾਲ ਜਹਾਜ਼ ਟੁਕੜੇ-ਟੁਕੜੇ ਹੋ ਗਿਆ।
3. ਮੈਂ ਪੇਟ ਭਰ ਕੇ ਮਿੱਠੇ.............. ਤੇ.............. ਫਲ ਖਾਧੇ ਤੇ ਫੇਰ ਘਾਹ ਤੇ ਲੇਟ ਕੇ ਸੌਂ ਗਿਆ।
4. ਜੰਗਲੀ ਆਦਮੀ ਬੜਾ.............. ਤੇ ਦੁਖੀ ਜਾਪਦਾ ਸੀ।
5. ਉਹ ਨਦੀ ਦੇ.............. ਜਾਣਾ ਚਾਹੁੰਦਾ ਸੀ।
6. ਉਸ ਨੇ ਸਿੰਦਬਾਦ ਦੇ ਗਲ ਦੁਆਲੇ.............. ਪਾ ਲਈ।
7. ਕੱਦੂ ਵਿੱਚ ਅੰਗੂਰਾਂ ਦਾ ਰਸ ਸੋਹਣੀ.............. ਬਣ ਚੁੱਕੀ ਸੀ।
8. ਜੰਗਲੀ ਆਦਮੀ ਸ਼ਰਾਬ ਪੀ ਕੇ.............. ਤੇ ਗਾਣ ਲੱਗ ਪਿਆ।

IV. ਸਿੰਦਬਾਦ ਦੀ ਯਾਤਰਾ ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ।

# ਜਿੰਜਰ

ਸ਼ੇਰਨੀ ਮਰੀ ਪਈ ਸੀ। ਉਸ ਦੀਆਂ ਖੁਲ੍ਹੀਆਂ ਅੱਖਾਂ ਤੇ ਮੱਖੀਆਂ ਭਿਣਭਿਣਾ ਰਹੀਆਂ ਸਨ। ਐਰਿਕ ਸ਼ੇਰਨੀ ਕੋਲ ਬੈਠਾ ਕੁਝ ਸੋਚ ਰਿਹਾ ਸੀ। ਪਿੰਡ ਦੇ ਲੋਕਾਂ ਨੇ ਉਸਨੂੰ ਦੱਸਿਆ ਸੀ ਕਿ ਸ਼ੇਰਨੀ ਦੇ ਦੋ ਬੱਚੇ ਵੀ ਹਨ। ਐਰਿਕ ਨੂੰ ਫ਼ਿਕਰ ਸੀ ਕਿ ਮਾਂ ਤੋਂ ਬਗ਼ੈਰ ਬੱਚੇ ਭੁੱਖੇ ਮਰ ਜਾਣਗੇ।

"ਬੱਚੇ ਮਾਂ ਨੂੰ ਮਿਲਣ ਲਈ ਜ਼ਰੂਰ ਕਿਤੇ ਨੇੜੇ ਹੀ ਹੋਣਗੇ।" ਇਹ ਸੋਚ ਕੇ ਐਰਿਕ ਨੇ ਚਾਰੇ ਪਾਸੇ ਵੇਖਿਆ, ਪਰ ਬੱਚੇ ਕਿਧਰੇ ਨਜ਼ਰ ਨਹੀਂ ਆਏ।

ਐਰਿਕ ਇਕ ਸੰਘਣੇ ਜੰਗਲ ਵਿੱਚ ਸੀ, ਜਿਸ ਦੇ ਇਕ ਪਾਸੇ ਕਾਲਾ ਡਾਂਗਾ ਪਿੰਡ ਤੇ ਦੂਜੇ ਪਾਸੇ ਰਪਤਾ ਨਦੀ ਸੀ। ਵਿਚਕਾਰ ਕੋਈ ਦੋ ਮੀਲ ਤਕ ਕੰਡਿਆਂ ਵਾਲੀਆਂ ਝਾੜੀਆਂ, ਲੰਮਾ ਘਾਹ ਤੇ ਦਲਦਲ ਫੈਲੀ ਹੋਈ ਸੀ। ਆਖ਼ਰ ਐਰਿਕ ਦੇ ਕਹਿਣ ਤੇ ਚਾਰ ਬੰਦਿਆਂ ਨੇ ਸ਼ੇਰਨੀ ਦੀ ਲਾਸ਼ ਨੂੰ ਡੰਡਿਆਂ ਤੇ ਬੰਨ੍ਹਿਆ ਤੇ ਐਰਿਕ ਦੇ ਬੰਗਲੇ ਵੱਲ ਚਲ ਪਏ।




ਦੂਜੇ ਦਿਨ ਐਰਿਕ ਬੱਚਿਆਂ ਦੀ ਖੋਜ ਵਿੱਚ ਫੇਰ ਨਿਕਲਿਆ। ਉਸ ਨੇ ਦੋ ਕੁੱਤੇ ਨਾਲ ਲਏ। ਪਿੰਡ ਦੇ ਕੁਝ ਆਦਮੀ ਵੀ ਨਾਲ ਟੁਰ ਪਏ ਸਨ। ਤੇਜ਼ ਹਵਾ ਸੰਘਣੇ ਦਰਖ਼ਤਾਂ ਵਿੱਚੋਂ ਲੰਘ ਕੇ ਸ਼ੂਕ ਰਹੀ ਸੀ। ਅੱਗੇ-ਅੱਗੇ ਕੁੱਤੇ ਤੇ ਪਿਛੇ-ਪਿਛੇ ਐਰਿਕ ਤੇ ਉਸ ਦੇ ਸਾਥੀ ਸਨ। ਉਹ ਸ਼ੇਰਨੀ ਦੇ ਬੱਚਿਆਂ ਨੂੰ ਬੜੀ ਸਾਵਧਾਨੀ ਨਾਲ ਲਭ ਰਹੇ ਸਨ। ਅਚਾਨਕ ਲੰਮੇ ਘਾਹ ਵਿੱਚ ਕੁਝ ਲਿਸ਼ਕਦਾ ਹੋਇਆ ਦਿਸਿਆ। ਇਹ ਸ਼ੇਰ

ਬੱਚਿਆਂ ਦੀਆਂ ਅੱਖਾਂ ਸਨ। ਐਰਿਕ ਨੇ ਛੇਤੀ ਨਾਲ ਅੱਗੇ ਵੱਧ ਕੇ ਬੱਚਿਆਂ ਨੂੰ ਹੱਥਾਂ ਵਿੱਚ ਚੁੱਕ ਲਿਆ। ਕੁੱਤਿਆਂ ਨੇ ਬੱਚੇ ਨਹੀਂ ਵੇਖੇ। ਉਹ ਅਗੇ ਲੰਘ ਗਏ ਸਨ ਤੇ ਤਿੱਤਰਾਂ ਪਿਛੇ ਭੱਜ ਰਹੇ ਸਨ। ਐਰਿਕ ਨੇ ਇਕ ਨਰਮ ਜਿਹੇ ਕਪੜੇ ਵਿੱਚ ਦੋਹਾਂ ਨੂੰ ਲਪੇਟ ਲਿਆ ਤੇ ਘਰ ਵੱਲ ਟੁਰ ਪਿਆ।

ਬੰਗਲੇ ਤੇ ਪਹੁੰਚ ਕੇ ਐਰਿਕ ਨੇ ਬੱਚਿਆਂ ਨੂੰ ਇਕ ਟੋਕਰੀ ਵਿੱਚ ਰਖ ਦਿੱਤਾ। ਉਸ ਨੇ ਦੁਧ ਵਿੱਚ ਕੁਝ ਬੂੰਦਾਂ ਬਰਾਂਡੀ ਦੀਆਂ ਪਾਈਆਂ। ਫੇਰ ਇਕ-ਇਕ ਕਰ ਕੇ ਦੋਹਾਂ ਨੂੰ ਦੁਧ ਪਿਲਾਉਣ ਦੀ ਕੋਸ਼ਿਸ਼ ਕਰਨ ਲੱਗਾ। ਬੱਚਿਆਂ ਨੂੰ ਓਪਰਾ ਦੁਧ ਪੀਣ ਦੀ ਜਾਚ ਨਹੀਂ ਸੀ। ਐਰਿਕ ਨੇ ਆਪਣੀ ਉਂਗਲੀ ਤੇ ਦੁਧ ਲਾਇਆ ਤੇ ਉਂਗਲੀ ਬੱਚੇ ਦੇ ਬੁੱਲਾਂ ਤੇ ਰਖੀ। ਬੱਚਾ ਆਪਣੇ ਬੁੱਲਾਂ ਨੂੰ ਚੱਟਣ ਲੱਗ ਪਿਆ ਤੇ ਫੇਰ ਹੌਲੀ-ਹੌਲੀ ਜੀਭ ਨਾਲ ਉਂਗਲੀ ਚੁੰਘਣ ਲੱਗ ਪਿਆ।

ਇਨ੍ਹਾਂ ਵਿੱਚੋਂ ਇਕ ਬੱਚਾ ਸ਼ੇਰ ਸੀ ਤੇ ਇਕ ਸ਼ੇਰਨੀ। ਸ਼ੇਰਨੀ ਬੜੀ ਛੋਟੀ ਤੇ ਕਮਜ਼ੋਰ ਸੀ। ਉਸ ਨੇ ਨਿੱਛ ਕੇ ਦੁਧ ਸੁੱਟ ਦਿੱਤਾ। ਥੋੜਾ ਜਿਹਾ ਦੁਧ ਪਹਿਲਾਂ ਸ਼ੇਰ ਨੇ ਵੀ ਨਿੱਛਿਆ ਪਰ ਪਿਛੋਂ ਪੀਣ ਲੱਗ ਪਿਆ।

ਦੁਧ ਪਿਲਾਉਣ ਪਿਛੋਂ ਉਸ ਨੇ ਦੋਹਾਂ ਬੱਚਿਆਂ ਨੂੰ ਤੌਲੀਏ ਵਿੱਚ ਲਪੇਟ ਕੇ ਫੇਰ ਉਸੇ ਟੋਕਰੀ ਵਿੱਚ ਰੱਖ ਦਿੱਤਾ। ਉਹ ਰਾਤ ਭਰ ਟੋਕਰੀ ਦੇ ਕੋਲ ਹੀ ਬੈਠਾ ਰਿਹਾ। ਸਰਘੀ ਵੇਲੇ ਉਸ ਨੂੰ ਜ਼ਰਾ ਊਂਘ ਆ ਗਈ। ਉਠ ਕੇ ਵੇਖਿਆ ਤਾਂ ਸ਼ੇਰਨੀ ਮਰ ਚੁੱਕੀ ਸੀ। ਐਰਿਕ ਬੜਾ ਦੁਖੀ ਹੋਇਆ।

ਉਸ ਨੇ ਸ਼ੇਰ ਦਾ ਨਾਂ ਜਿੰਜਰ ਰਖਿਆ। ਕੁਝ ਦਿਨ ਟੋਕਰੀ ਵਿੱਚ ਰਹਿਣ ਪਿਛੋਂ ਜਿੰਜਰ ਬਾਹਰ ਆ ਗਿਆ। ਉਹ ਸਾਰਾ ਦਿਨ ਬਰਾਂਡੇ ਵਿੱਚ ਬੈਠਾ ਰਹਿੰਦਾ ਤੇ ਭਾਂਤ-ਭਾਂਤ ਦੇ ਪੰਛੀਆਂ, ਗਾਲ੍ਹੜਾਂ ਤੇ ਬਾਂਦਰਾਂ ਦੀਆਂ ਆਵਾਜ਼ਾਂ ਸੁਣਦਾ। ਸਵੇਰੇ ਸ਼ਾਮ ਉਹ ਐਰਿਕ ਨਾਲ ਸੈਰ ਕਰਨ ਜਾਂਦਾ ਤੇ ਰਾਤ ਵੇਲੇ ਉਸ ਦੀ ਮੰਜੀ ਹੇਠਾਂ ਵੜ ਕੇ ਸੌਂ ਜਾਂਦਾ।

ਇਕ ਰਾਤ ਐਰਿਕ ਸੁੱਤਾ ਹੋਇਆ ਸੀ। ਜਿੰਜਰ ਦੇ ਘੁਰਾਣ ਦੀ ਆਵਾਜ਼ ਸੁਣ ਕੇ ਉਹ ਜਾਗ ਪਿਆ। ਜਿੰਜਰ ਬਾਹਰ ਜਾਣ ਦਾ ਇਸ਼ਾਰਾ ਕਰ ਰਿਹਾ ਸੀ। ਉਸ ਨੇ ਬੂਹਾ ਖੋਲ੍ਹਿਆ ਤਾਂ ਉਸ ਨੂੰ ਇਕ ਕਾਲਾ ਪਰਛਾਵਾਂ ਜਿਹਾ ਨਜ਼ਰ ਆਇਆ। ਸ਼ਾਇਦ ਕੋਈ ਚੋਰ ਸੀ। ਉਹ ਭੱਜ ਕੇ ਦਰਖ਼ਤਾਂ ਪਿਛੇ ਉਹਲੇ ਹੋ ਗਿਆ। ਜਿੰਜਰ ਨੇ ਬਾਹਰ ਜਾਣਾ ਚਾਹਿਆ ਪਰ ਐਰਿਕ ਨੇ ਉਸ ਨੂੰ ਰੋਕ ਦਿੱਤਾ।

ਇਕ ਦਿਨ ਐਰਿਕ ਬਰਾਂਡੇ ਵਿੱਚ ਬੈਠਾ ਧੁਪ ਸੇਕ ਰਿਹਾ ਸੀ। ਜਿੰਜਰ ਨੇ ਆ ਕੇ ਇਕ ਮੋਇਆ ਹੋਇਆ ਚੂਹਾ ਉਸ ਦੇ ਪੈਰਾਂ ਤੇ ਰੱਖ ਦਿੱਤਾ। ਇਹ ਜਿੰਜਰ ਦਾ ਪਹਿਲਾ ਸ਼ਿਕਾਰ ਸੀ। ਐਰਿਕ ਨੇ ਚੂਹਾ ਸੁੱਟ ਦਿੱਤਾ ਤੇ ਜਿੰਜਰ ਨੂੰ ਖਾਣ ਲਈ ਨਹੀਂ ਦਿੱਤਾ। ਜਿੰਜਰ ਚੁੱਪ-ਚਾਪ ਬੈਠਾ ਆਪਣੇ ਹੋਂਠ ਚੱਟਦਾ ਰਹਿ ਗਿਆ।

ਇਕ ਦਿਨ ਜਿੰਜਰ ਪਿੰਡ ਵਿੱਚੋਂ ਇਕ ਬਕਰੀ ਮਾਰ ਕੇ ਲੈ ਆਇਆ। ਐਰਿਕ ਨੇ ਉਸ ਨੂੰ ਡਾਂਟਿਆ ਤੇ ਉਸ ਨੂੰ ਇਕ ਮੋਟੀ ਸੰਗਲੀ ਨਾਲ ਬੰਨ੍ਹ ਦਿੱਤਾ। ਦੂਜੇ ਦਿਨ ਜਦੋਂ ਉਹ ਸਵੇਰੇ ਉਠਿਆ ਤਾਂ ਸੰਗਲੀ ਟੁੱਟੀ ਪਈ ਸੀ ਤੇ ਜਿੰਜਰ ਗ਼ਾਇਬ ਸੀ। ਉਸੇ ਵੇਲੇ ਪਿੰਡ ਵਾਲਿਆਂ ਨੇ ਆ ਕੇ ਦਸਿਆ ਕਿ ਜਿੰਜਰ ਨੇ ਇਕ ਵੱਛਾ ਮਾਰ ਦਿੱਤਾ ਹੈ। ਐਰਿਕ ਝੱਟ ਬੰਦੂਕ ਲੈ ਕੇ ਤੁਰ ਪਿਆ। ਉਸ ਨੇ ਸੋਚਿਆ ਸ਼ਾਇਦ ਜਿੰਜਰ ਨੂੰ ਮਾਰਨਾ ਹੀ ਪਵੇ। ਐਰਿਕ ਨੇ ਜਿੰਜਰ ਨੂੰ ਆਵਾਜ਼ ਮਾਰੀ। ਜਿੰਜਰ ਨੇ ਉਸ ਵੱਲ ਵੇਖਿਆ ਤੇ



ਫੇਰ ਖਾਣ ਵਿੱਚ ਮਸਤ ਹੋ ਗਿਆ। ਐਰਿਕ ਨੇ ਫੇਰ ਉੱਚੀ ਆਵਾਜ਼ ਦਿੱਤੀ, "ਜਿੰਜਰ", ਪਰ ਜਿੰਜਰ ਨੇ ਕੋਈ ਪਰਵਾਹ ਨਾ ਕੀਤੀ। ਆਖ਼ਰ ਮਾਸ ਨਾਲ ਰੱਜ ਕੇ ਜਿੰਜਰ ਉਠਿਆ ਤੇ ਐਰਿਕ ਕੋਲ ਆ ਕੇ ਉਸ ਦੇ ਪੈਰ ਚੱਟਣ ਲੱਗ ਪਿਆ।

ਐਰਿਕ ਨੇ ਜੀਪ ਲਈ ਤੇ ਜਿੰਜਰ ਨੂੰ ਅੱਸੀ ਮੀਲ ਦੂਰ ਸੰਘਣੇ ਜੰਗਲ ਵਿੱਚ ਛੱਡ ਆਇਆ। ਚਾਰ ਦਿਨਾਂ ਬਾਅਦ ਰਾਤ ਵੇਲੇ ਇਕ ਪਰਛਾਵਾਂ ਜਿਹਾ ਖਿੜਕੀ ਵਿੱਚੋਂ ਟੱਪ ਕੇ ਅੰਦਰ ਆਇਆ। ਜਿੰਜਰ ਵਾਪਸ ਆ ਗਿਆ ਸੀ।

ਐਰਿਕ ਨੇ ਸੋਚਿਆ, ਹੁਣ ਜਿੰਜਰ ਨੂੰ ਘਰ ਵਿੱਚ ਰਖਣਾ ਠੀਕ ਨਹੀਂ। ਉਸ ਨੇ ਜਿੰਜਰ ਨੂੰ ਚਿੜੀਆ ਘਰ ਭੇਜ ਦਿੱਤਾ। ਇਕ ਹਫ਼ਤੇ ਬਾਅਦ ਉਨ੍ਹਾਂ ਦੀ ਚਿੱਠੀ ਆਈ ਕਿ ਜਿੰਜਰ ਕੁਝ ਨਹੀਂ ਖਾ ਰਿਹਾ। ਐਰਿਕ ਜਿੰਜਰ ਨੂੰ ਮਿਲਣ ਚਿੜੀਆ ਘਰ ਗਿਆ ਤੇ ਉਸ ਨੂੰ ਵੇਖ ਕੇ ਜਿੰਜਰ ਨੇ ਰੱਜ ਕੇ ਖਾਣਾ ਖਾਧਾ।

ਐਰਿਕ ਨੇ ਵਾਪਸ ਆਉਣਾ ਸੀ। ਤਿੰਨ ਹਫ਼ਤਿਆਂ ਪਿਛੋਂ ਫੇਰ ਚਿੱਠੀ ਆਈ। ਜਿਸ ਵਿੱਚ ਲਿਖਿਆ ਸੀ ਕਿ "ਤੁਹਾਡਾ ਸ਼ੇਰ ਬਹੁਤ ਬੀਮਾਰ ਹੈ।" ਐਰਿਕ ਉਥੇ ਜਾਣ ਦੀ ਸੋਚ ਹੀ ਰਿਹਾ ਸੀ ਕਿ ਉਸੇ ਦਿਨ ਇਕ ਤਾਰ ਆ ਗਈ। "ਕਲ ਰਾਤ ਤੁਹਾਡਾ ਸ਼ੇਰ ਮਰ ਗਿਆ ਹੈ।"



ਸ਼ਾਮ ਦਾ ਵੇਲਾ ਸੀ। ਐਰਿਕ ਬਰਾਂਡੇ ਵਿੱਚ ਬੈਠਾ ਸੋਚ ਰਿਹਾ ਸੀ ਕਿ ਹੁਣ ਕਦੇ ਜਾਨਵਰ ਨਹੀਂ ਪਾਲਾਂਗਾ। ਅਚਾਨਕ ਉਸ ਨੇ ਵੇਖਿਆ ਕਿ ਇਕ ਮੁੰਡਾ ਹਿਰਨ ਦਾ ਬੱਚਾ ਚੁੱਕੀ ਜਾ ਰਿਹਾ ਹੈ। ਐਰਿਕ ਨੇ ਉਸ ਨੂੰ ਬੁਲਾਇਆ ਤੇ ਪੁਛਿਆ, "ਤੂੰ ਇਹ ਬੱਚਾ ਕਿੱਥੋਂ ਲਿਆ ਹੈ?" ਮੁੰਡੇ ਨੇ ਕਿਹਾ, "ਜੀ, ਇਸ ਦੀ ਮਾਂ ਨੂੰ ਇਕ ਚੀਤੇ ਨੇ ਮਾਰ ਦਿੱਤਾ ਹੈ। ਜੰਗਲ ਵਿੱਚ ਅਸੀਂ ਆਪਣੀ ਮੱਝ ਲੱਭ ਰਹੇ ਸਾਂ ਤਾਂ ਇਹ ਬੱਚਾ ਮਿਲ ਗਿਆ।" ਐਰਿਕ ਕੁਝ ਸੋਚੀਂ ਪੈ ਗਿਆ ਤੇ ਫੇਰ ਕਹਿਣ ਲੱਗਾ, "ਕਾਕਾ, ਕਿੰਨੇ ਪੈਸੇ ਲਏਂਗਾ ਇਸ ਦੇ?"

## ਅਭਿਆਸ

**I. ਦੱਸੋ ਭਲਾ:—**

1. ਐਰਿਕ ਕੌਣ ਸੀ?
2. ਐਰਿਕ ਨੂੰ ਸ਼ੇਰਨੀ ਦੇ ਬੱਚੇ ਕਿੱਥੋਂ ਮਿਲੇ?
3. ਐਰਿਕ ਜਦ ਬੱਚਿਆਂ ਨੂੰ ਘਰ ਲੈ ਗਿਆ ਤਾਂ ਕੀ ਹੋਇਆ?
4. ਐਰਿਕ ਨੇ ਸ਼ੇਰ ਦਾ ਨਾਂ ਕੀ ਰਖਿਆ?

5. ਜਿੰਜਰ ਨੇ ਪਹਿਲਾ ਸ਼ਿਕਾਰ ਕੀ ਕੀਤਾ?
6. ਜਿੰਜਰ ਜਦੋਂ ਬਕਰੀ ਮਾਰ ਕੇ ਲਿਆਇਆ ਤਾਂ ਐਰਿਕ ਨੇ ਕੀਤਾ?
7. ਐਰਿਕ ਜਿੰਜਰ ਨੂੰ ਜੰਗਲ ਵਿੱਚ ਕਿਉਂ ਛੱਡ ਆਇਆ?
8. ਚਿੜੀਆ ਘਰ ਵਿੱਚ ਜਾ ਕੇ ਜਿੰਜਰ ਬੀਮਾਰ ਕਿਉਂ ਹੋ ਗਿਆ?
9. ਜਿੰਜਰ ਮਰ ਕਿਉਂ ਗਿਆ?

**II. ਵਾਕ ਬਣਾਓ:—**

ਜੰਗਲ, ਖੋਜ, ਸਾਵਧਾਨੀ, ਟੋਕਰੀ, ਬਰਾਂਡੀ, ਕੋਸ਼ਿਸ਼, ਊਂਘ, ਪਰਛਾਵਾਂ, ਚੂਚਾ, ਵੱਛਾ।

**III. ਇਸ ਕਹਾਣੀ ਨੂੰ ਛੋਟਾ ਕਰਕੇ ਆਪਣੇ ਸ਼ਬਦਾਂ ਵਿੱਚ ਲਿਖੋ।**

# ਜਵਾਲਾਮੁਖੀ ਦਾ ਜਨਮ



ਮੈਕਸੀਕੋ ਦੇ ਕਿਸੇ ਪਿੰਡ ਵਿੱਚ ਇਕ ਕਿਸਾਨ ਰਹਿੰਦਾ ਸੀ। ਉਸ ਦਾ ਨਾਂ ਪੋਲੀਡੋ ਸੀ। ਪੋਲੀਡੋ ਦਾ ਪਿੰਡ ਮੈਕਸੀਕੋ ਸ਼ਹਿਰ ਤੋਂ ਕੋਈ ਸੌ ਕੁ ਕਿਲੋਮੀਟਰ ਦੂਰ ਸੀ।

ਸਨਿਚਰਵਾਰ 20 ਫਰਵਰੀ 1945 ਦੀ ਗੱਲ ਹੈ। ਪਿਛਲੇ ਪਹਿਰ ਦਾ ਵੇਲਾ ਸੀ ਤੇ ਪੋਲੀਡੋ ਆਪਣੇ ਖੇਤਾਂ ਵਿੱਚ ਕੰਮ ਕਰ ਰਿਹਾ ਸੀ। ਉਸ ਨੇ ਹਲ ਖੜਾ ਕੀਤਾ ਤੇ ਸਾਹ ਲੈਣ ਲਈ ਬੈਠ ਗਿਆ। ਅਚਾਨਕ ਉਸ ਨੇ ਵੇਖਿਆ ਕਿ ਉਸ ਦੀ ਪੈਲੀ ਵਿੱਚ ਇਕ ਥਾਂ ਤੋਂ ਧੂੰਆਂ ਨਿਕਲ ਰਿਹਾ ਹੈ। ਉਸ ਦਿਨ ਸਵੇਰੇ ਤੋਂ ਹੀ ਅਜੀਬ ਗੱਲਾਂ ਹੋ ਰਹੀਆਂ ਸਨ। ਜਦ ਸਵੇਰੇ ਉਹ ਪੈਲੀ ਤੇ ਆਇਆ ਸੀ ਤਾਂ ਉਸ ਨੂੰ ਜਾਪਿਆ ਕਿ ਧਰਤੀ ਕੰਬ ਰਹੀ ਹੈ। ਫੇਰ ਉਸ ਨੇ ਮਹਿਸੂਸ ਕੀਤਾ ਕਿ ਉਸ ਦੇ ਪੈਰਾਂ ਥੱਲੇ ਮਿੱਟੀ ਗਰਮ ਹੈ। ਪੈਲੀ ਵਿੱਚ ਇਕ ਥਾਂ ਤੇ ਧੂੰਆਂ ਨਿਕਲ ਰਿਹਾ ਸੀ। ਉਹ ਉਠਿਆ ਤੇ ਵੇਖਣ ਲਈ ਤੁਰਿਆ ਕਿ ਕੀ ਗੱਲ ਹੈ।

ਇਕ ਧਮਾਕਾ ਹੋਇਆ ਤੇ ਗਾੜ੍ਹਾ-ਗਾੜ੍ਹਾ ਧੂੰਆਂ ਬੜੀ ਜ਼ੋਰ ਨਾਲ ਬਾਹਰ ਨਿਕਲਿਆ। ਪੋਲੀਡੋ ਡਰ ਕੇ ਦੌੜਿਆ। ਭੂਚਾਲ ਦਾ ਇਕ ਜ਼ਬਰਦਸਤ ਝਟਕਾ ਆਇਆ। ਉਸ ਨੇ ਮੁੜ ਕੇ ਵੇਖਿਆ ਤਾਂ ਉਸ ਦੀਆਂ ਪੈਲੀਆਂ ਵਿੱਚ ਭਾਂਬੜ ਮੱਚ ਰਹੇ ਸਨ ਤੇ ਫ਼ਸਲ ਸੜ ਰਹੀ ਸੀ। ਵੱਡੇ-ਵੱਡੇ ਪੱਥਰ ਤੇ ਮਿੱਟੀ ਹਵਾ ਵਿੱਚ ਉਡ ਰਹੇ ਸਨ।

ਪੋਲੀਡੋ ਦੌੜਦਾ-ਦੌੜਦਾ ਘਰ ਗਿਆ ਤੇ ਆਪਣੇ ਬਾਲ-ਬੱਚਿਆਂ ਨੂੰ ਨਾਲ ਲੈ ਕੇ ਲਾਗੇ ਦੇ ਪਿੰਡ

ਪਹੁੰਚਿਆ। ਪਰ ਤਦ ਤਕ ਉਹ ਪਿੰਡ ਵੀ ਤਬਾਹ ਹੋ ਚੁੱਕਾ ਸੀ। ਸੜਕ ਡਰੇ ਤੇ ਸਹਿਮੇ ਹੋਏ ਲੋਕਾਂ ਨਾਲ ਭਰੀ ਪਈ ਸੀ। ਸਮਾਨ ਦੀਆਂ ਗੱਠੜੀਆਂ, ਗੱਡਿਆਂ ਤੇ ਲੱਦ ਕੇ ਲੋਕੀਂ ਦੌੜੀ ਜਾ ਰਹੇ ਸਨ।

ਉਸ ਦਿਨ ਪਿੰਡ ਤੇ ਰਾਤ ਨਹੀਂ ਪਈ। ਕਿਉਂਕਿ ਜਵਾਲਾਮੁਖੀ ਦੀ ਅੱਗ ਨਾਲ ਆਲੇ-ਦੁਆਲੇ ਦਿਨ ਵਰਗਾ ਚਾਨਣ ਹੋ ਗਿਆ ਸੀ। ਧੂੰਏਂ ਤੇ ਗੈਸ ਦੇ ਸੰਘਣੇ ਬੱਦਲਾਂ ਵਿੱਚੋਂ ਲਾਟਾਂ ਅਸਮਾਨ ਤਕ ਪਹੁੰਚ ਰਹੀਆਂ ਸਨ। ਗਰਮੀ ਨਾਲ ਚਿੱਟੇ ਹੋ ਗਏ ਪੱਥਰ ਸੈਂਕੜੇ ਮੀਟਰ ਹਵਾ ਵਿੱਚ ਉਡ ਰਹੇ ਸਨ ਤੇ ਜ਼ੋਰਦਾਰ ਧਮਾਕਿਆਂ ਨਾਲ ਧਰਤੀ ਕੰਬ ਰਹੀ ਸੀ। ਇੰਜ ਜਾਪਦਾ ਸੀ ਕਿ ਕਈ ਸੌ ਤੋਪਾਂ ਇਕੋ ਵਾਰੀ ਚਲ ਰਹੀਆਂ ਹੋਣ। ਧੂੰਏਂ ਦੇ ਬੱਦਲ ਦੂਰ-ਦੂਰ ਤਕ ਜਾ ਰਹੇ ਸਨ ਤੇ ਇਨ੍ਹਾਂ ਦੀ ਸਵਾਹ ਘਰਾਂ ਦੀਆਂ ਛੱਤਾਂ ਤੇ ਡਿੱਗ ਰਹੀ ਸੀ।

ਤੀਸਰੀ ਰਾਤ ਨੂੰ ਹੋਰ ਵੀ ਭਿਆਨਕ ਗੱਲ ਹੋਈ। ਜਵਾਲਾਮੁਖੀ ਵਿੱਚੋਂ ਨਿਕਲੇ ਮਲਬੇ ਦਾ ਇਕ ਉੱਚਾ ਟਿੱਬਾ ਬਣ ਗਿਆ ਸੀ। ਇਸ ਦੇ ਮੂੰਹ ਵਿੱਚੋਂ ਗਰਮ-ਗਰਮ ਲਾਲ ਲਾਵੇ ਦੀ ਨਦੀ ਫੁੱਟ ਪਈ। ਇਹ ਲਾਵੇ ਦੀ ਨਦੀ ਦੋ ਸੌ ਫੁਟ ਚੌੜੀ ਤੇ ਵੀਹ ਫੁਟ ਡੂੰਘੀ ਸੀ। ਗਰਮ ਲਾਲ ਲਾਵਾ ਉਸ ਵਾਦੀ ਉਤੋਂ ਤੁਰਦਾ ਜਾ ਰਿਹਾ ਸੀ। ਜੋ ਕੁਝ ਵੀ ਰਾਹ ਵਿੱਚ ਆਇਆ, ਉਹ ਭਸਮ ਹੋ ਗਿਆ।

10 ਜੂਨ 1945 ਦੇ ਦਿਨ ਇਹ ਜਵਾਲਾਮੁਖੀ ਫੇਰ ਫੁੱਟਿਆ। ਇਸ ਵਾਰੀ ਲਾਵਾ ਪਹਿਲੇ ਨਾਲੋਂ ਵੀ ਜ਼ੋਰ ਨਾਲ ਨਿਕਲਿਆ ਤੇ ਇਕ ਗਰਮ-ਗਰਮ ਲਾਲ ਦਰਿਆ ਵਗ ਤੁਰਿਆ। ਕੁਝ ਦਿਨਾਂ ਅੰਦਰ ਹੀ ਲਾਵੇ ਦਾ ਪਹਾੜ 400 ਮੀਟਰ ਉੱਚਾ ਤੇ ਇਕ ਕਿਲੋਮੀਟਰ ਚੌੜਾ ਬਣ ਗਿਆ।



ਇਸ ਜਵਾਲਾਮੁਖੀ ਨੇ ਬਹੁਤ ਸਾਰੀ ਤਬਾਹੀ ਕੀਤੀ। ਚੌਹਾਂ ਪਾਸੇ ਸੌ-ਸੌ ਕਿਲੋਮੀਟਰ ਤਕ ਪਹਾੜ ਤੇ ਮੈਦਾਨ ਸਵਾਹ ਦੇ ਨਾਲ ਢੱਕੇ ਗਏ। ਗਿਰਜਿਆਂ ਦੇ ਉੱਚੇ ਮੁਨਾਰੇ ਸਵਾਹ ਦੇ ਢੇਰਾਂ ਹੇਠਾਂ ਦੱਬੇ ਗਏ। ਖੇਤ ਤੇ ਬਾਗ਼ ਬਗ਼ੀਚੇ ਉਜੜ ਗਏ। ਪੰਛੀ ਅਸਮਾਨ ਉਤੋਂ ਗਰਮੀ ਨਾਲ ਝੁਲਸ ਕੇ ਡਿੱਗ ਪਏ। ਚਸ਼ਮੇ ਸੁੱਕ ਗਏ ਤੇ ਇਕ ਵੱਡਾ ਦਰਿਆ ਜਿਹੜਾ ਕਿਸੇ ਵਕਤ ਪਾਣੀ ਨਾਲ ਭਰਿਆ ਹੁੰਦਾ ਸੀ, ਇਕ ਚਿੱਕੜ ਦੀ ਨਦੀ ਬਣ ਕੇ ਰਹਿ ਗਿਆ। ਸੌ ਵਰਗ ਮੀਲ ਵਿੱਚ ਕੋਈ ਹਰੀ ਚੀਜ਼ ਨਾ ਰਹੀ। ਇਥੋਂ ਤਕ ਕਿ ਘਾਹ ਦਾ ਤਿਨਕਾ ਵੀ ਨਜ਼ਰ ਨਹੀਂ ਸੀ ਆਉਂਦਾ। ਸੱਤਰ-ਸੱਤਰ ਕਿਲੋਮੀਟਰ ਤਕ ਫ਼ਸਲਾਂ ਮੁਰਝਾ ਗਈਆਂ।

## ਅਭਿਆਸ

**I. ਦੱਸੋ ਭਲਾ :—**

1. ਪੋਲੀਡੋ ਦਾ ਖੇਤ ਕਿੱਥੇ ਸੀ?
2. ਉਸ ਨੇ ਖੇਤ ਵਿੱਚ ਕੀ ਵੇਖਿਆ?
3. ਜਵਾਲਾਮੁਖੀ ਦੇ ਫੱਟਣ ਦੇ ਬਾਅਦ ਕੀ ਹੋਇਆ?
4. ਲੋਕ ਡਰ ਕੇ ਇਧਰ-ਉਧਰ ਕਿਉਂ ਦੌੜ ਰਹੇ ਸਨ?
5. ਗਰਮ ਲਾਲ ਲਾਵੇ ਦੀ ਨਦੀ ਫੁੱਟਣ ਨਾਲ ਕੀ ਹੋਇਆ?

**II. ਵਾਕ ਬਣਾਓ :—**

ਭੂਚਾਲ, ਧਮਾਕਾ, ਧੂੰਆਂ, ਤਬਾਹ, ਗੱਠੜੀਆਂ, ਜਵਾਲਾਮੁਖੀ, ਸੰਘਣਾ, ਮਲਬਾ, ਟਿੱਬਾ, ਲਾਵਾ, ਡੂੰਘੀ।

# ਮਹਾਤਮਾ ਬੁੱਧ

ਬੜੇ ਚਿਰ ਦੀ ਗੱਲ ਹੈ ਕਿ ਉਤਰੀ ਭਾਰਤ ਵਿੱਚ ਕਪਲ ਵਸਤੂ ਨਾਂ ਦਾ ਇਕ ਸ਼ਹਿਰ ਹੁੰਦਾ ਸੀ। ਇਥੇ ਰਾਜਾ ਸ਼ੁਧੋਧਨ ਰਾਜ ਕਰਦਾ ਸੀ। ਇਸ ਦੇ ਘਰ ਇਕ ਬਾਲਕ ਨੇ ਜਨਮ ਲਿਆ, ਜਿਸ ਦਾ ਨਾਂ ਸਿਧਾਰਥ ਰਖਿਆ ਗਿਆ। ਜੋਤਸ਼ੀਆਂ ਨੇ ਦਸਿਆ ਕਿ ਇਹ ਬਾਲਕ ਕਿਸੇ ਦਿਨ ਇਕ ਮਹਾਨ ਵਿਅਕਤੀ ਬਣੇਗਾ।

ਰਾਜਾ ਸ਼ੁਧੋਧਨ ਨੇ ਆਪਣੇ ਇਕਲੌਤੇ ਪੁੱਤਰ ਦੀ ਪਾਲ-ਪੋਸ ਬੜੇ ਚਾਅ ਨਾਲ ਕੀਤੀ। ਉਸ ਦੀ ਪੜ੍ਹਾਈ ਵਾਸਤੇ ਬੜੇ ਲਾਇਕ ਮਾਸਟਰ ਰਖੇ ਗਏ। ਇਸ ਤਰ੍ਹਾਂ ਛੋਟੀ ਉਮਰ ਵਿੱਚ ਹੀ ਸਿਧਾਰਥ ਹਰ ਪ੍ਰਕਾਰ ਦੀ ਵਿਦਿਆ ਵਿੱਚ ਨਿਪੁੰਨ ਹੋ ਗਿਆ।

ਰਾਜਕੁਮਾਰ ਸਿਧਾਰਥ ਬਚਪਨ ਤੋਂ ਹੀ ਸੋਚਾਂ ਵਿੱਚ ਮਸਤ ਰਹਿੰਦਾ ਸੀ। ਇਸ ਵਾਸਤੇ ਉਸ ਨੂੰ ਸੰਸਾਰ ਦੇ ਝੰਜਟਾਂ ਤੋਂ ਦੂਰ ਰਖਿਆ ਗਿਆ, ਤਾਂ ਜੋ ਉਸ ਦੇ ਕੋਮਲ ਹਿਰਦੇ ਉਪਰ ਕੋਈ ਭੈੜਾ ਅਸਰ ਨਾ ਪਵੇ। ਸਿਧਾਰਥ ਹੁਣ ਜਵਾਨ ਹੋ ਗਿਆ ਸੀ, ਪਰ ਅਜੇ ਤਕ ਉਸ ਦਾ ਮਨ ਦੁਖ ਤੇ ਬਿਪਤਾ ਤੋਂ ਬੇਖ਼ਬਰ ਸੀ। ਪਰ ਅਚਾਨਕ ਕੁਝ ਐਸੀਆਂ ਘਟਨਾਵਾਂ ਹੋਈਆਂ, ਜਿਨ੍ਹਾਂ ਨੇ ਉਸ ਦੇ ਜੀਵਨ ਨੂੰ ਬਿਲਕੁਲ ਬਦਲ ਦਿੱਤਾ।

ਇਕ ਦਿਨ ਨੌਜਵਾਨ ਸਿਧਾਰਥ ਬਾਗ਼ ਵਿੱਚ ਬੈਠਾ ਹੋਇਆ ਸੀ ਕਿ ਇਕ ਹੰਸ ਖੰਭ ਫ਼ੜਫੜਾਉਂਦਾ



ਉਸ ਦੇ ਸਾਹਮਣੇ ਆ ਡਿੱਗਾ। ਕਿਸੇ ਸ਼ਿਕਾਰੀ ਦਾ ਤੀਰ ਉਸ ਦੀ ਵੱਖੀ ਵਿੱਚ ਖੁਭਿਆ ਹੋਇਆ ਸੀ ਤੇ ਜ਼ਖ਼ਮ ਵਿੱਚੋਂ ਲਹੂ ਵੱਗ ਰਿਹਾ ਸੀ। ਰਾਜਕੁਮਾਰ ਨੇ ਦੌੜ ਕੇ ਉਸ ਨੂੰ ਗੋਦ ਵਿੱਚ ਚੁੱਕ ਲਿਆ। ਤੀਰ ਨੂੰ ਹੌਲੀ-ਹੌਲੀ ਖਿੱਚ ਕੇ ਬਾਹਰ ਕੱਢਿਆ ਤੇ ਬੜੇ ਧਿਆਨ ਨਾਲ ਉਸ ਦੀ ਮਲ੍ਹਮ ਪੱਟੀ ਕੀਤੀ। ਥੋੜੇ ਦਿਨਾਂ ਵਿੱਚ ਪੰਛੀ ਦਾ ਜ਼ਖ਼ਮ ਠੀਕ ਹੋ ਗਿਆ। ਰਾਜਕੁਮਾਰ ਨੇ ਉਸ ਨੂੰ ਆਜ਼ਾਦ ਕਰ ਦਿੱਤਾ ਤੇ ਉਹ ਖੁਸ਼ੀ ਨਾਲ ਉਡਦਾ ਹੋਇਆ ਆਪਣੇ ਸਾਥੀਆਂ ਨੂੰ ਜਾ ਮਿਲਿਆ। ਰਾਜਕੁਮਾਰ ਦੇ ਜੀਵਨ ਵਿੱਚ ਦੁਖ ਤੇ ਪੀੜਾ ਦਾ ਇਹ ਪਹਿਲਾ ਤਜਰਬਾ ਸੀ।

ਇਸ ਘਟਨਾ ਤੋਂ ਕੁਝ ਸਮਾਂ ਪਿਛੋਂ ਰਾਜਕੁਮਾਰ ਸ਼ਹਿਰ ਵਿੱਚ ਘੁੰਮਣ ਗਿਆ। ਬਾਜ਼ਾਰ ਵਿੱਚ ਉਸ ਨੇ ਇਕ ਰੋਗੀ ਵੇਖਿਆ, ਜੋ ਸੜਕ ਦੇ ਕਿਨਾਰੇ ਬੈਠਾ ਭਿਖਿਆ ਮੰਗ ਰਿਹਾ ਸੀ। ਉਸ ਦੇ ਸਰੀਰ ਵਿੱਚੋਂ ਪਾਕ ਵਗ ਰਹੀ ਸੀ ਤੇ ਜ਼ਖ਼ਮਾਂ ਉਪਰ ਮੱਖੀਆਂ ਭਿਣ-ਭਿਣ ਕਰ ਰਹੀਆਂ ਸਨ।

"ਇਸ ਨੂੰ ਕੀ ਹੋਇਆ ਹੈ?" ਰਾਜਕੁਮਾਰ ਨੇ ਪੁਛਿਆ। ਸਾਰਥੀ ਨੇ ਉਸ ਨੂੰ ਦਸਿਆ ਕਿ ਇਹ ਪੁਰਸ਼ ਰੋਗੀ ਹੈ।

ਅੱਗੇ ਜਾ ਕੇ ਰਾਜਕੁਮਾਰ ਨੇ ਇਕ ਬੁੱਢੇ ਨੂੰ ਵੇਖਿਆ। ਉਸ ਦੇ ਮੂੰਹ ਤੇ ਝੁਰੜੀਆਂ ਪਈਆਂ ਹੋਈਆਂ ਸਨ। ਮੂੰਹ ਦੇ ਸਭ ਦੰਦ ਝੜ ਚੁੱਕੇ ਸਨ, ਗੱਲ੍ਹਾਂ ਅੰਦਰ ਨੂੰ ਵੜੀਆਂ ਹੋਈਆਂ ਸਨ, ਵਿਚਾਰੇ ਦਾ ਸਿਰ ਕੰਬ ਰਿਹਾ ਸੀ, ਲੱਕ ਝੁਕ ਕੇ ਦੂਹਰਾ ਹੋ ਗਿਆ ਸੀ। ਉਹ ਲਾਠੀ ਟੇਕ ਕੇ ਬੜੀ ਮੁਸ਼ਕਲ ਨਾਲ ਹੌਲੀ-ਹੌਲੀ ਚਲ ਰਿਹਾ ਸੀ।



"ਇਸ ਨੂੰ ਕੀ ਦੁਖ ਹੈ?" ਰਾਜਕੁਮਾਰ ਨੇ ਸਾਰਥੀ ਨੂੰ ਪੁਛਿਆ।

"ਇਹ ਬੁੱਢਾ ਹੋ ਗਿਆ ਹੈ," ਸਾਰਥੀ ਨੇ ਉਤਰ ਦਿੱਤਾ, "ਜਵਾਨੀ ਪਿਛੋਂ ਬੁਢਾਪਾ ਜ਼ਰੂਰ ਆਉਂਦਾ ਹੈ ਤੇ ਮਨੁੱਖ ਇਸ ਤਰ੍ਹਾਂ ਨਿਰਬਲ ਤੇ ਕਮਜ਼ੋਰ ਹੋ ਜਾਂਦਾ ਹੈ।"

ਰਾਜਕੁਮਾਰ ਦਾ ਰੱਥ ਲੋਕਾਂ ਦੀ ਭੀੜ ਚੀਰਦਾ ਹੋਇਆ ਅੱਗੇ ਚਲਾ ਜਾ ਰਿਹਾ ਸੀ। ਉਹ ਸੋਚ ਰਿਹਾ ਸੀ ਕਿ ਰੋਗ ਤੇ ਬੁਢਾਪਾ ਕਿੱਡੇ ਵੱਡੇ ਦੁੱਖ ਹਨ, ਪਰ ਰਾਜਕੁਮਾਰ ਨੇ ਅਜੇ ਇਕ ਘਟਨਾ ਹੋਰ ਵੇਖਣੀ ਸੀ ਜੋ ਇਸ ਤੋਂ ਵਧੇਰੇ ਦੁਖ ਭਰੀ ਸੀ।

ਉਹ ਅਜੇ ਥੋੜੀ ਹੀ ਦੂਰ ਗਿਆ ਸੀ ਕਿ ਸਾਹਮਣਿਓਂ ਇਕ ਅਰਥੀ ਆਉਂਦੀ ਦਿਖਾਈ ਦਿੱਤੀ ਜਿਸਦੇ ਨਾਲ ਕੁਝ ਤੀਵੀਆਂ ਤੇ ਆਦਮੀ ਰੋਂਦੇ ਜਾ ਰਹੇ ਸਨ।

"ਇਹ ਕਿਉਂ ਰੋ ਰਹੇ ਹਨ?" ਰਾਜਕੁਮਾਰ ਨੇ ਸਾਰਥੀ ਨੂੰ ਪੁਛਿਆ।

"ਇਹ ਆਦਮੀ ਮਰ ਗਿਆ ਹੈ," ਸਾਰਥੀ ਨੇ ਕਿਹਾ, "ਤੇ ਇਸ ਦੇ ਰਿਸ਼ਤੇਦਾਰ ਦੁਖ ਨਾਲ ਰੋ ਰਹੇ ਹਨ। ਇੱਕ ਦਿਨ ਸਭ ਨੇ ਮਰਨਾ ਹੀ ਹੈ।"

ਕਿੱਡਾ ਦੁਖ ਭਰਿਆ ਨਜ਼ਾਰਾ ਸੀ ਇਹ! ਨੌਜਵਾਨ ਰਾਜਕੁਮਾਰ ਦੇ ਕੋਮਲ ਦਿਲ ਤੇ ਬੜੀ ਸਖ਼ਤ ਚੋਟ ਲੱਗੀ। ਉਸ ਨੂੰ ਪਹਿਲੀ ਵਾਰੀ ਪਤਾ ਲੱਗਾ ਕਿ ਇਹ ਸੰਸਾਰ ਦੁੱਖ, ਬਿਪਤਾ ਤੇ ਪੀੜ ਨਾਲ ਭਰਿਆ ਹੋਇਆ ਹੈ।



ਰਾਜਕੁਮਾਰ ਸਿਧਾਰਥ ਹੁਣ ਬੜਾ ਉਦਾਸ ਰਹਿਣ ਲੱਗਾ। ਉਹ ਦਿਨ-ਰਾਤ ਇਹੋ ਸੋਚਦਾ ਰਹਿੰਦਾ ਕਿ ਜੀਵਨ ਇੰਨਾ ਦੁਖਾਂ ਨਾਲ ਕਿਉਂ ਭਰਿਆ ਹੋਇਆ ਹੈ? ਕੀ ਮਨੁੱਖ ਦੁੱਖ, ਦਰਦ ਤੇ ਚਿੰਤਾ ਤੇ ਜਿੱਤ ਨਹੀਂ ਪ੍ਰਾਪਤ ਕਰ ਸਕਦਾ?

ਪਿਤਾ ਨੇ ਉਸ ਦਾ ਦਿਲ ਲਗਾਉਣ ਲਈ ਕਈ ਉਪਾ ਕੀਤੇ ਪਰ ਸਭ ਵਿਅਰਥ ਗਏ। ਸਿਧਾਰਥ ਦਾ ਵਿਆਹ ਇਕ ਬੜੀ ਸੁੰਦਰ ਰਾਜਕੁਮਾਰੀ ਯਸ਼ੋਧਰਾ ਨਾਲ ਕਰ ਦਿੱਤਾ। ਉਨ੍ਹਾਂ ਦੇ ਘਰ ਇਕ ਪੁੱਤਰ ਵੀ ਪੈਦਾ ਹੋਇਆ, ਪਰ ਸਿਧਾਰਥ ਦਾ ਮਨ ਇਸ ਸੰਸਾਰ ਦੀਆਂ ਵਸਤਾਂ ਨਾਲ ਨਾ ਲੱਗਾ ਅਤੇ ਉਸ ਨੇ ਇਕ ਦਿਨ ਆਪਣੇ ਮਨ ਨਾਲ ਨਿਸਚਾ ਕਰ ਲਿਆ ਕਿ ਉਹ ਕਿਧਰੇ ਚਲਾ ਜਾਵੇ।

ਅੱਧੀ ਰਾਤ ਦਾ ਸਮਾਂ ਸੀ। ਸਿਧਾਰਥ ਚੁੱਪ-ਚਾਪ ਆਪਣੇ ਪਲੰਘ ਤੋਂ ਉਠਿਆ। ਆਪਣੇ ਸੁੱਤੇ ਹੋਏ ਨਿੱਕੇ ਜਿਹੇ ਬੱਚੇ ਤੇ ਵਹੁਟੀ ਵਲ ਆਖ਼ਰੀ ਵਾਰ ਵੇਖਿਆ ਤੇ ਬਾਹਰ ਨਿਕਲਿਆ। ਪਰ ਮੋਹ ਨੇ ਜ਼ੋਰ ਪਾਇਆ ਤੇ ਉਹ ਮੁੜ ਆਇਆ। ਯਸ਼ੋਧਰਾ ਤੇ ਨਿੱਕਾ ਬੱਚਾ ਸੌਂ ਰਹੇ ਸਨ। ਚੰਦ੍ਰਮਾ ਦੀਆਂ ਕਿਰਨਾਂ ਬਾਰੀ ਵਿੱਚੋਂ ਆ ਕੇ ਉਨ੍ਹਾਂ ਦੇ ਚਿਹਰਿਆਂ ਤੇ ਪੈ ਰਹੀਆਂ ਸਨ। ਉਹ ਸੁੱਤੇ ਹੋਏ ਬੜੇ ਪਿਆਰੇ ਦਿਖਾਈ ਦੇ ਰਹੇ ਸਨ। ਪਰ ਉਸ ਨੇ ਆਪਣੇ ਮਨ ਨੂੰ ਪੱਕਾ ਕੀਤਾ ਤੇ ਮਹੱਲ ਤੋਂ ਬਾਹਰ ਚਲਾ ਗਿਆ।

ਸਿਧਾਰਥ ਕਈ ਵਰ੍ਹੇ ਸੰਤਾਂ-ਮਹਾਤਮਾਂ ਦੇ ਨਾਲ ਭਟਕਦਾ ਰਿਹਾ, ਪਰ ਉਸ ਨੂੰ ਸ਼ਾਂਤੀ ਪ੍ਰਾਪਤ ਨਾ ਹੋਈ। ਉਸ ਨੇ ਵਰਤ ਰਖੇ ਤੇ ਸਖ਼ਤ ਤਪਸਿਆ ਕੀਤੀ। ਉਸ ਦਾ ਸਰੀਰ ਸੁੱਕ ਕੇ ਤੀਲਾ ਹੋ ਗਿਆ।



ਆਖ਼ਰ ਇਕ ਦਿਨ ਜਦੋਂ ਉਹ ਗਯਾ ਦੇ ਨੇੜੇ ਇਕ ਬੋਹੜ ਦੇ ਰੁੱਖ ਦੇ ਥੱਲੇ ਸਮਾਧੀ ਲਗਾਈ ਬੈਠਾ ਸੀ ਤਾਂ ਉਸ ਨੂੰ ਇਹ ਗਿਆਨ ਪ੍ਰਾਪਤ ਹੋ ਗਿਆ, ਜਿਸ ਦੀ ਉਹ ਖੋਜ ਵਿੱਚ ਸੀ।

ਸਿਧਾਰਥ ਨੇ ਆਪਣਾ ਨਾਂ ਬੁੱਧ ਰਖਿਆ ਤੇ ਇਸੇ ਨਾਂ ਨਾਲ ਉਹ ਸਾਰੇ ਸੰਸਾਰ ਵਿੱਚ ਪ੍ਰਸਿੱਧ ਹੋ ਗਿਆ। ਉਸ ਨੇ ਬਾਕੀ ਦਾ ਜੀਵਨ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਵਿੱਚ ਬਿਤਾ ਦਿੱਤਾ।

ਬੁੱਧ ਦੀ ਸਿਖਿਆ ਬੜੀ ਸੌਖੀ ਸੀ—ਨੇਕ ਕੰਮ ਕਰੋ, ਕਿਸੇ ਜੀਵ ਨੂੰ ਦੁਖ ਨਾ ਦਿਓ, ਜ਼ਾਤ-ਪਾਤ ਦਾ ਭੇਦ ਵਿਅਰਥ ਹੈ ਤੇ ਸਭ ਮਨੁੱਖ ਇਕੋ ਜਿਹੇ ਹਨ।

ਬੁੱਧ ਧਰਮ ਦੇ ਮੰਨਣ ਵਾਲਿਆਂ ਦੀ ਗਿਣਤੀ ਦਿਨੋਂ-ਦਿਨ ਵਧਣ ਲੱਗੀ ਤੇ ਛੇਤੀ ਹੀ ਇਹ ਧਰਮ ਦੂਰ-ਦੂਰ ਤਕ ਫੈਲ ਗਿਆ। ਅਜ ਸਾਡੇ ਦੇਸ਼ ਵਿੱਚ ਭਾਵੇਂ ਬਹੁਤੇ ਬੋਧੀ ਨਹੀਂ, ਪਰ ਬਰਮਾ, ਚੀਨ, ਜਾਪਾਨ ਤੇ ਕਈ ਹੋਰ ਦੇਸ਼ਾਂ ਵਿੱਚ ਕਰੋੜਾਂ ਲੋਕ ਬੁੱਧ ਧਰਮ ਨੂੰ ਮੰਨਦੇ ਹਨ।

## ਅਭਿਆਸ

**I. ਦੱਸੋ ਭਲਾ :—**

1. ਮਹਾਤਮਾ ਬੁੱਧ ਦਾ ਅਸਲੀ ਨਾਂ ਕੀ ਸੀ?
2. ਉਸ ਦਾ ਬਚਪਨ ਕਿਸ ਤਰ੍ਹਾਂ ਬੀਤਿਆ?
3. ਸਿਧਾਰਥ ਦੇ ਜੀਵਨ ਨੂੰ ਕਿਹੜੀਆਂ ਘਟਨਾਵਾਂ ਨੇ ਬਦਲ ਦਿੱਤਾ?
4. ਸਿਧਾਰਥ ਨੇ ਆਪਣੇ ਘਰ ਨੂੰ ਕਿਉਂ ਛੱਡ ਦਿੱਤਾ?
5. ਬੁੱਧ ਧਰਮ ਨੂੰ ਮੰਨਣ ਵਾਲੇ ਕਿੱਥੇ-ਕਿੱਥੇ ਰਹਿੰਦੇ ਹਨ?

**II. ਮਹਾਤਮਾ ਬੁੱਧ ਨੇ ਕੀ ਸਿਖਿਆ ਦਿੱਤੀ? ਆਪਣੇ ਸ਼ਬਦਾਂ ਵਿੱਚ ਲਿਖੋ।**

**III. ਵਾਕ ਬਣਾਓ :—**

ਮਹਾਨ, ਇਕਲੌਤਾ, ਵਿੱਦਿਆ, ਝੰਜਟ, ਅਚਾਨਕ, ਘਟਨਾ, ਮਲੂਮ, ਤਜਰਬਾ, ਸਾਰਥੀ ਨਿਰਮਲ, ਬੁਢਾਪਾ, ਕੋਮਲ, ਤਪਸਿਆ, ਬੋਹੜ, ਮਨੁੱਖ।

# ਆਹਾ! ਸ਼ਾਮਾਂ ਪੈ ਗਈਆਂ

ਠੰਢੀ-ਠੰਢੀ 'ਵਾ ਰੁਮਕੇ
ਤੇ ਚੰਨ ਚੜ੍ਹੇ ਚੁਪਕੇ-ਚੁਪਕੇ,
ਸੂਰਜ ਦੀਆਂ ਸੁਨਹਿਰੀ ਕਿਰਨਾ
ਬੱਦਲਾਂ ਉਤੇ ਰਹਿ ਗਈਆਂ।
ਆਹਾ! ਸ਼ਾਮਾਂ ਪੈ ਗਈਆਂ।

ਠੰਢੀਆਂ ਸੀਤਲ ਵਗਣ ਹਵਾਵਾਂ
ਵਾਰੀ ਜਾਵਾਂ ਸਦਕੇ ਜਾਵਾਂ,
ਚੰਦ੍ਰਮਾਂ ਦੀਆਂ ਕਿਰਨਾਂ
ਖੁਸ਼ ਹੋ ਤਾਰਿਆਂ ਨੂੰ ਕਹਿ ਗਈਆਂ।
ਆਹਾ! ਸ਼ਾਮਾਂ ਪੈ ਗਈਆਂ।

ਤਾਰੇ ਝਿਲਮਿਲ ਝਿਲਮਿਲ ਝਲਕਣ,
ਜਿਉਂ ਸਾਗਰ 'ਚ ਮੋਤੀ ਡਲ੍ਹਕਣ,
ਚੰਨ ਚਾਨਣੀ ਤਾਰਿਆਂ ਦੀ ਲੋਅ
ਗਲਵਕੜੀ ਪਾ ਬਹਿ ਗਈਆਂ।
ਆਹਾ! ਸ਼ਾਮਾਂ ਪੈ ਗਈਆਂ।